# ਤਰਕਸ਼ੀਲ

10/-

ਮਾਰਚ-ਅਪ੍ਰੈਲ



ਡਾ. ਕਾਵੂਰ ਦੀ
## ਜਨਮ ਸ਼ਤਾਬਦੀ
ਨੂੰ ਸਮਰਪਿਤ



# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature .................................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022




1ਜੋਤਿਸ਼ ਝੂਠ ਬੋਲਦਾ ਹੈ। (ਮਨਜੀਤ ਸਿੰਘ ਬੋਪਾਰਾਏ)

ਕੀਮਤ 20/-

2. Ralionalism in Punjab (Raj Pal Singh)

ਤਰਕਸ਼ੀਲ ਸੁਸਾਇਟੀ ਵਲੋਂ ਪ੍ਰਕਾਸ਼ਿਤ ਅੰਗਰੇਜ਼ੀ ਦੀ ਕਿਤਾਬ

ਕੀਮਤ 10/-

ਨਜ਼ਦੀਕੀ ਇਕਾਈ ਜਾਂ ਮੁੱਖ ਦਫਤਰ :- ਨੇੜੇ ਬੱਸ ਸਟੈਂਡ, ਫਿਰੋਜ਼ਪੁਰ ਰੇਲਵੇ ਫਾਟਕ, ਲੁਧਿਆਣਾ ਤੋਂ ਪ੍ਰਾਪਤ ਕਰੋ। ✆ 0161-425961

## ਸਲਾਨਾ ਤਰਕਸ਼ੀਲ ਮੇਲਾ

29 ਮਾਰਚ 1998, ਦਿਨ ਐਤਵਾਰ

ਮੰਡੀ ਲਾਧੂਕਾ, ਜਿਲ੍ਹਾ ਫਿਰੋਜ਼ਪੁਰ

ਪ੍ਰੋਗਰਾਮ ਸਵੇਰੇ 10 ਵਜੇ ਤੋਂ 3 ਵਜੇ ਤੱਕ

ਨਾਟਕ ਸਾੜ੍ਹਸਤੀ, ਮੈਂ ਨਾਸਤਿਕ ਕਿਉਂ ਹਾਂ ?, ਜਾਦੂ ਸ਼ੋਅ ਅਤੇ ਮਲਵਈ ਗਿੱਧਾ ।

## ਨਵੀਆਂ ਪਿਰਤਾਂ-ਨਵੀਆਂ ਲੀਹਾਂ

ਮੈਂ ਇਸ ਸਿੱਟੇ ਤੇ ਪੁੱਜਾ ਹਾਂ ਕਿ ਮਰਨ ਤੋਂ ਬਾਅਦ ਨਾ ਨਰਕ ਹੈ ਅਤੇ ਨਾ ਹੀ ਸਵਰਗ। ਇਸ ਕਰਕੇ ਮੈਂ ਆਪਣਾ ਸਰੀਰ ਮਨੁੱਖਤਾ ਦੀ ਸੇਵਾ ਲਈ ਤਸਦੀਕ ਸੁਦਾ ਹਲਫੀਆ ਬਿਆਨ ਰਾਹੀਂ ਮੈਡੀਕਲ ਕਾਲਜ ਨੂੰ ਦਾਨ ਵਜੋਂ ਦੇਣ ਦਾ ਫੈਸਲਾ ਕੀਤਾ ਹੈ ਕਿ ਮ੍ਰਿਤਕ ਸਰੀਰ ਨੂੰ ਮੈਡੀਕਲ ਕਾਲਜ ਨੂੰ ਦਿੱਤਾ ਜਾਵੇ।

ਡਾ: ਜੋਗਿੰਦਰ ਸਿੰਘ,
ਪਿੰਡ ਸਹਬਾਜਪੁਰ, ਅੰਮ੍ਰਿਤਸਰ।

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ (ਚੰਡੀਗੜ੍ਹ) ਦੇ ਹੁਕਮ ਨੰ : 4/93 ਐਡੀਟਰ (ਪੰਜਾਬ) ਚੰਡੀਗੜ੍ਹ : 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।


ਤਰਕਸ਼ੀਲ

ਮੁੱਖ ਸੰਪਾਦਕ :
ਰਾਜਿੰਦਰ ਪਾਲ ਸਿੰਘ (ਡਾ.)

ਸੰਪਾਦਕੀ ਬੋਰਡ :
ਅਵਤਾਰ ਗੋਦਾਰਾ
ਖੁਸ਼ਵੰਤ ਬਰਗਾੜੀ
ਰਾਮ ਸਵਰਨ ਸਿੰਘ
ਸੁਖਦੇਵ ਫਗਵਾੜਾ

ਮੁੱਖ ਪ੍ਰਬੰਧਕ :
ਦਲਬੀਰ ਕਟਾਣੀ
✆ 0161-835268

ਰਚਨਾਵਾਂ ਅਤੇ ਚੰਦੇ ਭੇਜਣ ਲਈ ਪਤਾ :
✆ 0161-835268 (O) 425961
ਦਫਤਰ 'ਤਰਕਸ਼ੀਲ'
ਨੇੜੇ ਬੱਸ ਅੱਡਾ,
ਫਿਰੋਜ਼ਪੁਰ ਰੇਲਵੇ ਫਾਟਕ,
ਲੁਧਿਆਣਾ।

ਚੰਦੇ :
ਲਾਈਫ : 300 ਰੁਪਏ
ਸਾਲਾਨਾ : 30 ਰੁਪਏ
ਵਿਦੇਸ਼ : 3 ਪੌਂਡ ਜਾਂ 5 ਡਾਲਰ

ਮਾਲਕ ਅਤੇ ਪ੍ਰਕਾਸ਼ਕ ਸ਼੍ਰੀ ਅਵਤਾਰ ਸਿੰਘ ਐਡਵੋਕੇਟ ਨੇ ਏਵਰੀ ਪ੍ਰਿੰਟਰਜ਼ ਸ਼ਹੀਦ ਭਗਤ ਸਿੰਘ ਚੌਕ, ਜਲੰਧਰ ਤੋਂ ਛਪਵਾ ਕੇ ਜਿਲ੍ਹਾ ਕਚਹਿਰੀਆਂ, ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।


## ਸੰਪਾਦਕੀ

ਤਰਕਸ਼ੀਲ ਲਹਿਰ ਲਈ ਮਾਰਚ ਮਹੀਨਾ ਇੱਕ ਤੋਂ ਵੱਧ ਖਾਸ ਦਿਨਾਂ ਕਾਰਨ ਵਿਸ਼ੇਸ਼ ਮਹੱਤਤਾ ਰੱਖਦਾ ਹੈ। ਦੇਸ਼ ਦੀ ਗੁਲਾਮੀ ਅਤੇ 'ਮਨੁੱਖ ਹੱਥੋਂ ਮਨੁੱਖ ਦੀ ਲੁੱਟ' ਵਿਰੁੱਧ ਜੂਝਣ ਵਾਲੇ ਨਾਸਤਿਕ ਤਰਕਸ਼ੀਲ ਸ਼ਹੀਦੇ ਆਜ਼ਮ ਭਗਤ ਸਿੰਘ ਨੂੰ ਇਸੇ ਮਹੀਨੇ ਤੇਈ ਮਾਰਚ ਨੂੰ ਸ਼ਹੀਦ ਕੀਤਾ ਗਿਆ ਸੀ। ਇਸੇ ਦਿਨ ਉਸੇ ਸ਼ਹੀਦ ਦੇ ਮਾਰਗ ਤੇ ਚਲਣ ਵਾਲੇ ਇਨਕਲਾਬੀ ਕਵੀ ਪਾਸ ਨੂੰ ਫਿਰਕੂ ਜਨੂੰਨੀਆਂ ਨੇ ਗੋਲੀਆਂ ਮਾਰਕੇ ਸ਼ਹੀਦ ਕਰ ਦਿੱਤਾ ਸੀ। ਲਹਿਰਾਂ ਦੇ ਤਤਕਾਲੀ ਇਤਿਹਾਸ ਵਿੱਚ ਕਿਸੇ ਅਹਿਮ ਆਗੂ ਦੀ ਸ਼ਹੀਦੀ ਉਦਾਸ ਕਰ ਦੇਣ ਵਾਲੀ ਘਟਨਾ ਹੁੰਦੀ ਹੈ ਪਰ ਸਮੇਂ ਨਾਲ ਉਹੀ ਘਟਨਾ ਉਸ ਰਾਹ ਦੇ ਪਾਧੀਆਂ ਲਈ ਪ੍ਰੇਰਨਾਦਾਇਕ ਯਾਦ ਬਣ ਜਾਂਦੀ ਹੈ ਕਿ ਕਿਵੇਂ ਸਾਡੇ ਨਾਇਕ ਮਾਨਵੀ ਗੌਰਵ ਦੀ ਆਨ ਅਤੇ ਸ਼ਾਨ ਲਈ ਜਾਨ ਤੱਕ ਪੇਸ਼ ਕਰ ਗਏ ਹਨ। ਇਸੇ ਮਹੀਨੇ ਪੰਜਾਬ ਦੀ ਤਰਕਸ਼ੀਲ ਲਹਿਰ ਦੇ ਪ੍ਰੇਰਨਾ ਸਰੋਤ ਲੰਕਾ ਦੇ ਵਿਗਿਆਨੀ ਇਬਰਾਹੀਮ ਟੀ.ਕਾਵੂਰ ਦਾ ਜਨਮ ਦਿਨ ਆਉਂਦਾ ਹੈ, ਇਸ ਸਾਲ ਉਨ੍ਹਾਂ ਦਾ ਸੌਂਵਾਂ ਜਨਮ ਦਿਨ ਹੈ। ਇਸੇ ਮਹੀਨੇ ਅੱਠ ਮਾਰਚ ਨੂੰ 'ਔਰਤ ਦਿਵਸ' ਵੀ ਮਨਾਇਆ ਜਾਂਦਾ ਹੈ। ਇਨ੍ਹਾਂ ਸਾਰੇ ਮਹੱਤਪੂਰਨ ਦਿਨਾਂ ਨੂੰ ਸਰਕਾਰੀ ਅਤੇ ਗੈਰ ਸਰਕਾਰੀ ਜਥੇਬੰਦੀਆਂ ਆਪੋ ਆਪਣੇ ਢੰਗ ਨਾਲ ਮਨਾਉਂਦੀਆ ਆ ਰਹੀਆਂ ਹਨ। ਇਨ੍ਹਾਂ ਦਿਨਾਂ ਨੂੰ ਮਨਾਉਣਾ ਵਧੀਆ ਰਵਾਇਤ ਹੈ ਪਰ ਇਹ ਚਿੰਤਾ ਦੀ ਗੱਲ ਹੈ ਕਿ ਸਮੇਂ ਨਾਲ ਇਹ ਰਵਾਇਤ ਕਿਤੇ ਰਸਮ ਨਾ ਬਣ ਜਾਵੇ। ਤਰਕਸ਼ੀਲ ਸੁਸਾਇਟੀ ਦੀ ਸਮਝ ਅਨੁਸਾਰ ਇਹ ਦਿਨ ਤਾਂ ਸਿਰਫ ਸਾਨਾਲਾ ਲੇਖੇ ਜੋਖੇ ਦੇ ਦਿਨ ਹੁੰਦੇ ਹਨ ਜਦੋਂ ਅਸੀਂ ਦੇਖਣਾ ਹੁੰਦਾ ਹੈ ਕਿ ਬਾਕੀ ਸਾਰਾ ਸਾਲ ਅਸੀਂ ਉਸ ਦਿਨ ਦੀ ਭਾਵਨਾਂ ਨੂੰ ਲਾਗੂ ਕਰਨ ਵਿਚ ਕਿੰਨੇ ਕੁ ਸਫਲ ਹੋਏ ਹਾਂ। ਲੋੜ ਹੈ ਇਨ੍ਹਾਂ ਦਿਨਾਂ ਦੀ ਮਹੱਤਤਾ ਨੂੰ ਇੱਕ ਦਿਨ ਤੱਕ ਸੀਮਤ ਕਰਨ ਦੀ ਥਾਂ ਤੇ ਸਾਰਾ ਸਾਲ ਜੀਵਨ ਜਾਂਚ ਵਿਚ ਢਾਲਿਆ ਜਾਵੇ।

ਅੱਜ ਸ਼ਹੀਦੇ-ਆਜ਼ਮ ਭਗਤ ਸਿੰਘ ਦਾ ਸ਼ਹੀਦੀ ਦਿਹਾੜਾ ਸਰਕਾਰੀ ਪੱਧਰ ਤੇ ਵੀ ਮਨਾਇਆ ਜਾਂਦਾ ਹੈ ਪਰ ਉਨ੍ਹਾਂ ਦੀ ਅਸਲੀ ਵਿਚਾਰਧਾਰਾ 'ਮਨੁੱਖ ਹੱਥੋਂ ਮਨੁੱਖ ਦੀ ਲੁੱਟ ਖਤਮ ਕਰਨ' ਨੂੰ ਜਾਣ ਬੁੱਝ ਕੇ ਅੱਖੋਂ ਓਹਲੇ ਕੀਤਾ ਜਾਂਦਾ ਹੈ। ਉਨ੍ਹਾਂ ਨੂੰ ਸਿਰਫ ਆਜ਼ਾਦੀ ਲਈ ਜੂਝਣ ਵਾਲੇ ਸਿਰਲੱਥ ਯੋਧੇ ਵਜੋਂ ਹੀ ਪੇਸ਼ ਕੀਤਾ ਜਾਂਦਾ ਹੈ। ਸ਼ਹੀਦਾਂ ਦੇ ਲੋਕਾਂ ਵਿੱਚ ਬਣੇ ਮਾਣ-ਤਾਣ ਨੂੰ ਵਰਤਣ ਲਈ ਹਾਕਮ ਜਮਾਤਾਂ ਕੋਝੀਆਂ ਚਾਲਾਂ ਚਲਦੀਆਂ ਹਨ। ਉਹ ਇਸ ਮਹਾਨ ਦਿਹਾੜੇ ਨੂੰ ਇਕ ਰਸਮ ਬਣਾਉਣ ਤੇ ਤੁਲੀਆਂ ਹੋਈਆਂ ਹਨ। ਅੱਜ ਲੋੜ ਹੈ ਨਾ ਕੇਵਲ ਭਗਤ ਸਿੰਘ ਦੀ ਤਰਕਸ਼ੀਲ ਵਿਚਾਰਧਾਰਾ ਨੂੰ ਅਪਨਾਇਆ ਜਾਵੇ ਸਗੋਂ ਹਰ ਦਿਨ ਹੀ ਉਸ ਵਿਚਾਰਧਾਰਾ ਨੂੰ ਅੱਗੇ ਲੈ ਜਾਣ ਲਈ ਸਮਰਪਤ ਹੋਵੇ।

ਪਾਸ਼ ਇੱਕ ਇਨਕਲਾਬੀ ਕਵੀ ਜਾਂ ਫਿਰਕੂ ਸ਼ਕਤੀਆ ਖਿਲਾਫ ਲੜਕੇ ਸ਼ਹੀਦੀ ਪ੍ਰਾਪਤ ਕਰਨ ਵਾਲਾ ਲੜਾਕੂ ਯੋਧਾ ਹੀ ਨਹੀਂ ਸੀ ਸਗੋਂ ਉਹ ਕਿਰਤ ਕਰਦਿਆਂ ਹੱਕ ਸੱਚ ਦੇ ਰਾਹ ਤੇ ਚੱਲ ਕੇ ਸੁਹਜ ਭਰਪੂਰ ਅਣਖ ਵਾਲੀ ਸ਼ਾਨਾਮੱਤੀ ਮਨੁੱਖੀ ਜ਼ਿੰਦਗੀ ਜੀਣ ਦੀ ਤਾਂਘ ਦਾ ਪ੍ਰੀਤਕ ਸੀ। ਪਾਸ਼ ਦੀ ਕਵਿਤਾ ਨੂੰ ਯਾਦ ਕਰ ਲੈਣਾ ਜਾਂ ਉਸ ਦੀ ਵਿਚਾਰਧਾਰਾ ਤੇ ਚੱਲਣ ਦੇ ਮਹਿਜ ਹੋਕਰੇ ਮਾਰਕੇ ਜਾਂ ਸਾਲ-ਛਿਮਾਹੀ ਉਸ ਦਾ ਜਨਮ ਦਿਨ ਜਾਂ ਸ਼ਹੀਦੀ ਦਿਹਾੜਾ ਮਨਾ ਲੈਣਾ ਹੀ ਕਾਫੀ ਨਹੀਂ ਹੈ। ਸਗੋਂ ਅੱਜ ਲੋੜ ਹੈ ਉਸ ਦੀ ਵਿਚਾਰਧਾਰਾ ਨੂੰ ਜੀਵਨ-ਸ਼ੈਲੀ ਵਜੋਂ ਅਪਨਾਇਆ ਜਾਵੇ।

ਡਾ. ਇਬਰਾਹੀਮ ਟੀ. ਕਾਵੂਰ ਬੁਨਿਆਦੀ ਤੌਰ ਤੇ ਬਨਸਪਤੀ ਵਿਗਿਆਨੀ ਸੀ ਪਰ ਉਸ ਦੀ ਦਿਲਚਸਪੀ ਦੈਵੀ-ਸਮਝੇ ਜਾਂਦੇ ਵਰਤਾਰਿਆ ਦਾ ਵਿਗਿਆਨਕ ਵਿਸ਼ਲੇਸ਼ਣ ਕਰਨ ਵਿਚ ਸੀ। ਉਨ੍ਹਾਂ ਨੇ ਆਪਣੀ ਸਾਰੀ ਜ਼ਿੰਦਗੀ ਇਸ ਖੇਤਰ ਵਿਚ ਖੋਜ ਕਰਦਿਆਂ ਅਤੇ ਮਨੋਰੋਗੀਆ ਨੂੰ ਠੀਕ ਕਰਦਿਆ ਗੁਜ਼ਾਰੀ । ਉਨ੍ਹਾਂ ਨੇ ਪਹਿਲੀ ਵਾਰ ਦੈਵੀ ਸ਼ਕਤੀ ਦੇ ਦਾਅਵੇਦਾਰਾਂ ਨੂੰ ਇੱਕ ਲੱਖ ਰੁਪਏ ਦੀ ਚਣੌਤੀ ਦਿੱਤੀ ਸੀ। ਉਨ੍ਹਾਂ ਨੇ ਆਪਣੇ ਹੱਲ ਕੀਤੇ ਕੇਸਾਂ ਅਤੇ ਹੋਰ ਤਜਰਬਿਆਂ ਨੂੰ ਪੁਸਤਕਾਂ ਰਾਂਹੀ ਲੋਕਾਂ ਨਾਲ ਸਾਂਝਾ ਕੀਤਾ। ਉਨ੍ਹਾਂ ਪੁਸਤਕਾਂ ਦੇ ਪੰਜਾਬੀ ਅਨੁਵਾਦ ਨੇ ਪੰਜਾਬ ਦੀ ਤਰਕਸ਼ੀਲ


ਬਾਕੀ ਸਫਾ 8

# ਇਕ ਮੁਲਾਕਾਤ ਭਗਤ ਸਿੰਘ ਨਾਲ

ਇਨਕਲਾਬ ਜ਼ਿੰਦਾਬਾਦ — ਤਰਕਸ਼ੀਲਤਾ ਜ਼ਿੰਦਾਬਾਦ

ਮੁਲਾਕਾਤਾਂ ਦੀ ਲੜੀ ਵਿਚ ਹਰ ਵਾਰ ਵਿਗਿਆਨਕ ਵਿਚਾਰਾਂ ਦੇ ਧਾਰਨੀਆਂ ਨਾਲ ਗੱਲਬਾਤ ਦਿੱਤੀ ਜਾਂਦੀ ਹੈ। ਇਸ ਵਾਰ 23 ਮਾਰਚ ਦੇ ਸ਼ਹੀਦੀ ਦਿਵਸ ਤੇ, ਸ਼ਹੀਦ ਭਗਤ ਸਿੰਘ ਨੂੰ ਯਾਦ ਕਰਦਿਆਂ, ਉਸ ਨਾਲ ਹੋਈ ਇਕ ਕਲਪਿਤ ਮੁਲਾਕਾਤ ਪਾਠਕਾਂ ਲਈ ਪੇਸ਼ ਹੈ। ਮੈਂ ਨਾਸਤਿਕ ਕਿਉਂ ਹਾਂ, ਕਿਤਾਬ ਵਿੱਚੋਂ ਲਏ ਜੁਆਬ ਹੁਣ ਵੀ ਪ੍ਰਸੰਗਕ, ਅਰਥ ਭਰਭੂਰ ਤੇ ਜ਼ਿੰਦਗੀ ਨੂੰ ਸੁਹਣਾ ਬਨਾਉਣ ਦੇ ਕੰਮ 'ਚ ਲੱਗੇ ਕਰਮੀਆਂ ਲਈ ਪ੍ਰੇਰਨਾ ਦਾ ਸੋਮਾ ਹਨ।

(ਅਦਾਰਾ ਤਰਕਸ਼ੀਲ)

**☛ ਇਨਕਲਾਬ ਜ਼ਿੰਦਾਬਾਦ ਦਾ ਨਾਆਰਾ ਤੁਹਾਡੇ ਨਾਂ ਨਾਲ ਇੱਕ ਰੂਪ ਹੋ ਗਿਆ ਹੈ, ਤੁਹਾਡਾ ਇਸ ਤੋਂ ਕੀ ਭਾਵ ਸੀ ?**

-ਇਨਕਲਾਬ ਤੋਂ ਸ਼ਾਡਾ ਮੰਤਵ ਸਿਰਫ ਇਹ ਹੈ ਕਿ ਮੌਜੂਦਾ ਨਿਜ਼ਾਮ, ਜਿਹੜਾ ਕਿ ਸਰਾਸਰ ਬੇ-ਇਨਸਾਫੀ ਤੇ ਆਧਾਰਤ ਹੈ ਨੂੰ ਤਬਦੀਲ ਕਰ ਦਿੱਤਾ ਜਾਵੇ। ਲੁੱਟ ਖਸੁੱਟ ਖਤਮ ਕਰ ਦਿੱਤੀ ਜਾਵੇ ਅਤੇ ਕਾਸ਼ਤਕਾਰ ਦੇ ਮਜ਼ਦੂਰ ਭੁੱਖੇ ਨਾ ਮਰਨ। ਵੱਡੀਆ-ਵੱਡੀਆਂ ਇਮਾਰਤਾਂ ਉਸਾਰਨ ਵਾਲੇ ਮਜ਼ਦੂਰ ਅਤੇ ਕਾਰੀਗਰਾਂ ਨੂੰ ਸੌਣ ਲਈ ਥਾਂ ਨਾ ਮਿਲੇ, ਸਾਰੀ ਦੁਨੀਆਂ ਲਈ ਖੁਰਾਕ ਪੈਦਾ ਕਰਨ ਵਾਲੇ ਕਿਸਾਨ ਨੂੰ ਰੱਜਵੀਂ ਰੋਟੀ ਨਾ ਮਿਲੇ-ਇਹ ਗੱਲਾਂ ਹੁਣ ਬਹੁਤਾ ਚਿਰ ਨਹੀਂ ਰਹਿ ਸਕਦੀਆਂ। ਸੁਸਾਇਟੀ ਦਾ ਮੌਜੂਦਾ ਨਿਜ਼ਾਮ ਆਤਸ਼ਫਸਾਂ ਪਹਾੜ ਦੇ ਦਹਾਨੇ ਤੇ ਹੈ। ਜੰਗਜੂਆਂ ਦੇ ਮਾਸੂਮ ਬੱਚੇ ਅਤੇ ਲੱਖਾਂ ਲਿਤਾੜੇ ਹੋਏ ਲੋਕ ਜਹੱਕਮ ਦੇ ਖੌਫਨਾਕ ਕਿਨਾਰੇ ਖੜ੍ਹੇ ਹਨ। ਜੇ ਇਸ ਸਭਿਅਤਾ ਦੀ ਸਾਰੀ ਲੋਕਾਈ ਨੂੰ ਵੇਲੇ ਸਿਰ ਬਚਾਇਆ ਨਾ ਗਿਆ ਤਾਂ ਉਹ ਲਾਜ਼ਮਨ ਤਬਾਹ ਹੋ ਜਾਵੇਗੀ। ਇਸ ਲਈ ਫੌਰੀ ਤਬਦੀਲੀ ਦੀ ਭਾਰੀ ਲੋੜ ਹੈ। ਇਸ ਨੂੰ ਤਬਾਹੀ ਤੋਂ ਬਚਾਉਣ ਦਾ ਇਕੋ ਇੱਕ ਰਾਹ ਇਹ ਹੈ ਕਿ ਇਨਸਾਨ ਹੱਥੋਂ ਇਨਸਾਨ ਦੀ ਲੁੱਟ-ਖੁਸੱਟ ਰੋਕੀ, ਜਾਵੇ ਅਤੇ ਕੌਮ ਹੱਥੋਂ ਦੂਜੀ ਕੌਮ ਦੀ ਤਬਾਹੀ ਰੋਕੀ ਜਾਵੇ।

(ਭਗਤ ਸਿੰਘ ਅਤੇ ਬੀ.ਕੇ. ਦੱਤ ਵਲੋਂ 6 ਜੂਨ, 1929 ਨੂੰ ਅਦਾਲਤ ਵਿਚ ਦਿੱਤਾ ਬਿਆਨ)

**☛ ਫਾਂਸੀ ਤੋਂ ਪਹਿਲਾਂ ਤੁਸੀਂ ਪਿਤਾ ਜੀ ਨੂੰ ਸਫ਼ਾਈ ਦੀ ਦਰਖਾਸਤ ਵਾਪਸ ਲੈਣ ਬਾਰੇ ਖ਼ਤ ਲਿਖਿਆ ਸੀ ਕਿ "ਜ਼ਿੰਦਗੀ ਅਸੂਲਾਂ ਤੋਂ ਵਧ ਪਿਆਰੀ ਨਹੀਂ ", ਆਪਣੇ ਅਸੂਲਾਂ ਲਈ ਜ਼ਿੰਦਗੀ ਵਾਰ ਦੇਣ ਵਾਲੇ ਵਲੋਂ ਤੁਹਾਡੇ ਰੱਬ ਬਾਰੇ ਕੀ ਵਿਚਾਰ ਹਨ ?**

-ਸਾਡਾ ਕੁਦਰਤ ਵਿਚ ਯਕੀਨ ਹੈ ਤੇ ਸਮੁੱਚੀ ਪ੍ਰਗਤੀ ਦਾ ਨਿਸ਼ਾਨਾ ਮਨੁੱਖ ਦਾ ਕੁਦਰਤ ਉਤੇ ਆਪਣੀ ਸੇਵਾ ਵਾਸਤੇ ਗਲਬਾ ਪਾਉਣਾ ਹੈ। ਇਹਦੇ ਪਿੱਛੇ ਕੋਈ ਸੁਚੇਤ ਚਾਲਕ ਸ਼ਕਤੀ ਨਹੀਂ ਹੈ। ਇਹੋ ਸਾਡਾ ਫਲਸਫਾ ਹੈ।

**☛ ਇਕ ਨਾਸਤਕ ਵਜੋਂ ਤੁਸੀਂ ਮੌਤ ਬਾਰੇ ਕਿਵੇਂ ਸੋਚਦੇ ਹੋ,ਖਾਸ ਕਰਕੇ ਫਾਸੀਂ ਦੀ ਸਜ਼ਾ ਦਾ ਹੁਕਮ ਹੋਇਆ ਹੋਵੇ ?**

-ਪੁਲਿਸ ਅਫਸਰ ਦੋਵੇਂ ਵੇਲੇ ਰੱਬ ਦਾ ਨਾਂ ਲੈਣ ਲਈ ਮੈਨੂੰ ਪ੍ਰੇਰਣ ਲੱਗ ਪਏ। ਮੈਂ ਤਾਂ ਨਾਸਤਕ ਸੀ। ਮੈਂ ਆਪਣੇ ਆਪ ਨਾਲ ਫੈਸਲਾ ਕਰਨਾ ਚਾਹੁੰਦਾ ਸੀ ਕਿ ਮੈਂ ਅਮਨ ਚੈਨ ਤੇ ਖੁਸ਼ੀ ਦੇ ਦਿਨਾਂ ਵਿੱਚ ਨਾਸਤਕ ਹੋਣ ਦੀ ਫੜ ਮਾਰ ਸਕਦਾ ਹਾਂ ਜਾਂ ਇਹੋ ਜਿਹੀ ਔਖੀ ਘੜੀ ਵਿੱਚ ਵੀ ਆਪਣੇ ਅਸੂਲਾਂ ਉਤੇ ਸਾਬਤ ਕਦਮ ਰਹਿ ਸਕਦਾ ਹਾਂ ਜਾਂ ਨਹੀਂ। ਬੜੀ ਸੋਚ ਵਿਚਾਰ ਮਗਰੋਂ ਮੈਂ ਫੈਸਲਾ ਕੀਤਾ ਕਿ ਮੈਂ ਰੱਬ ਵਿੱਚ ਯਕੀਨ ਨਹੀਂ ਕਰ ਸਕਦਾ ਤੇ ਨਾ ਹੀ ਅਰਦਾਸ ਕਰ ਸਕਦਾ ਹਾਂ। ਮੈਂ ਕਦੇ ਵੀ ਅਰਦਾਸ ਨਾ ਕੀਤੀ। ਇਹ ਪਰਖ ਦੀ ਘੜੀ ਸੀ ਤੇ ਮੈਂ ਇਸ ਪਰਖ ਵਿੱਚ ਕਾਮਯਾਬ ਰਿਹਾ। ਮੈਂ ਕਦੇ ਇਕ ਪਲ ਵੀ ਕਿਸੇ ਵੀ ਕੀਮਤ ਉਤੇ ਆਪਣੀ ਜਾਨ ਬਚਾਉਣ ਬਾਰੇ ਨਹੀਂ ਸੋਚਿਆ ਸੀ। ਸੋ ਮੈਂ ਪੱਕਾ ਨਾਸਤਕ ਸੀ ਤੇ ਉਦੋਂ ਤੋਂ ਲੈ ਕੇ ਹੁਣ ਤੱਕ ਹਾਂ। ਉਸ ਅਜ਼ਮਾਇਸ਼ ਵਿੱਚ ਪੂਰਾ ਉਤਰਨਾ ਕੋਈ ਸੌਖੀ ਗੱਲ ਨਹੀਂ ਸੀ। 'ਵਿਸ਼ਵਾਸ' ਮੁਸ਼ਕਿਲਾਂ ਨੂੰ ਘੱਟ ਕਰ ਦਿੰਦਾ ਹੈ ਇਥੋਂ ਤੱਕ ਕਿ ਉਨਾਂ ਨੂੰ ਖੁਸ਼ਗਵਾਰ ਬਣਾ ਦਿੰਦਾ ਹੈ। ਬੰਦਾ ਰੱਬ ਧਰਵਾਸ ਤੇ ਆਸਰੇ ਦਾ ਬਹੁਤ ਜ਼ੋਰਦਾਰ ਅਹਿਸਾਸ ਲੱਭ ਸਕਦਾ ਹੈ। ਉਹਦੇ ਤੋਂ ਬਿਨਾਂ ਮਨੁੱਖ ਨੂੰ ਆਪਣੇ ਆਪ ਉਤੇ ਨਿਰਭਰ ਹੋਣਾ ਪੈਂਦਾ ਹੈ। ਝੱਖੜ-ਝਾਜਿਆਂ ਤੇ ਤੁਫਾਨਾਂ ਵਿੱਚ ਸਾਬਤ ਕਦਮੀ ਰਹਿਣਾ ਬੱਚਿਆਂ ਦੀ ਖੇਡ ਨਹੀਂ ਹੁੰਦੀ। ਇਹੋ ਅਜ਼ਮਾਇਸੀ ਘੜੀਆਂ ਵਿੱਚ ਕਿਸੇ ਵਿੱਚ ਕੋਈ ਹਊਮੈ ਬਚੀ ਹੋਏ ਹੋਵੇ ਤਾਂ ਉਹ ਕਾਫੂਰ ਹੋ ਜਾਂਦੀ ਹੈ ਅਤੇ ਮਨੁੱਖ ਆਮ ਵਿਸ਼ਵਾਸ਼ਾਂ ਨੂੰ ਉਲੰਘਣ ਦੀ ਹਿੰਮਤ ਤੱਕ ਨਹੀਂ ਕਰ ਸਕਦਾ। ਜੇ ਉਹ ਹਿੰਮਤ ਕਰਦਾ ਹੈ, ਤਾਂ ਸਾਨੂੰ ਇਹ ਕਹਿਣਾ ਪਵੇਗਾ ਕਿ ਉਸ ਵਿੱਚ ਨਿਰੀ ਹਊਮੈਂ ਨਾਲੋਂ ਹੋਰ ਕੋਈ ਤਾਕਤ ਵੀ ਹੁੰਦੀ ਹੋਣੀ ਹੈ। ਹੁਣ ਬਿੱਲਕੁੱਲ ਇਹੀ ਹਾਲਤ ਹੈ। ਪਹਿਲਾਂ ਹੀ ਚੰਗੀ ਤਰ੍ਹਾਂ ਪਤਾ ਹੈ ਕਿ (ਸਾਡੇ ਮੁਕੱਦਮੇ ਦਾ) ਫੈਸਲਾ ਕੀ ਹੋਵੇਗਾ। ਹਫਤੇ ਦੇ ਵਿੱਚ-ਵਿੱਚ ਫੈਸਲਾ ਸੁਣਾ ਦਿੱਤਾ ਜਾਵੇਗਾ। ਮੈਂ ਆਪਣੀ ਜ਼ਿੰਦਗੀ ਆਦਰਸ਼ ਖਾਤਰ ਕੁਰਬਾਨ ਕਰ ਦੇਣੀ ਹੈ, ਇਸ ਵਿਚਾਰ ਤੋਂ ਬਿਨਾਂ ਮੇਰਾ ਹੋਰ ਕਿਹੜਾ ਧਰਵਾਸ ਹੈ ? ਕਿਸੇ ਆਸਤਕ ਹਿੰਦੂ ਨੂੰ ਤਾਂ ਦੂਜੇ ਜਨਮ ਵਿੱਚ ਬਾਦਸ਼ਾਹ ਬਣਨ ਦੀ ਆਸ ਹੋ ਸਕਦੀ ਹੈ, ਕੋਈ ਮੁਸਲਮਾਨ ਜਾਂ ਇਸਾਈ ਤਾਂ ਆਪਣੀਆਂ ਮੁਸ਼ਕਲਾਂ ਤੇ ਕੁਰਬਾਨੀਆਂ ਬਦਲੇ ਸਵਰਗ ਦੀਆ ਐਸ਼ੋਇਸ਼ਰਤਾਂ ਦੀ ਕਲਪਣਾ ਕਰ ਸਕਦਾ ਹੈ। ਪਰ ਮੈਂ ਕਿਸ ਗੱਲ ਦੀ ਆਸ ਰੱਖਾਂ ? ਮੈਨੂੰ ਪਤਾ ਹੈ ਕਿ ਜਿਸ ਪਲ



ਮੇਰੇ ਗਲ ਵਿੱਚ ਫ਼ਾਂਸੀ ਦਾ ਫੰਦਾ ਪਾ ਦਿੱਤਾ ਜਾਏਗਾ ਤੇ ਮੇਰੇ ਪੈਰਾਂ ਹੇਠੋਂ ਤਖਤੇ ਖੋਲ੍ਹ ਦਿੱਤੇ ਗਏ, ਤਾਂ ਉਹ ਮੇਰਾ ਆਖਰੀ ਪਲ ਹੋਏ ਗਾ। ਮੇਰਾ, ਜਾਂ ਵੇਦਾਂਤਕ ਸ਼ਬਦਾਵਲੀ ਵਿੱਚ ਆਖੀਏ ਤਾਂ, ਮੇਰੀ ਆਤਮਾ ਦਾ ਬਿਲਕੁੱਲ ਖਾਤਮਾ ਹੋ ਜਾਵੇਗਾ। ਬਸ ਪਲ ਮਗਰੋਂ ਕੁਝ ਵੀ ਨਹੀਂ ਹੋਵੇਗਾ। ਜੇ ਮੈਂ ਇਨਾਮ ਦੇ ਦ੍ਰਿਸ਼ਟੀਕੋਣ ਤੋਂ ਦੇਖਣ ਦੀ ਹਿੰਮਤ ਕਰਾਂ ਤਾਂ ਸ਼ਾਨਦਾਰ ਅੰਤ ਤੋਂ ਵਾਂਝੀ ਜਦੋ-ਜਹਿਦ ਭਰੀ ਮੁਖਤਸਰ ਜ਼ਿੰਦਗੀ ਹੀ ਆਪਣੇ ਆਪ ਵਿੱਚ ਮੇਰਾ ਇਨਾਮ ਹੋਵੇਗਾ। ਇਸ ਤੋਂ ਵੱਧ ਕੁਝ ਨਹੀਂ । ਹੁਣ ਜਾਂ ਕਦੇ ਵੀ ਕੁਝ ਹਾਸਲ ਕਰਨ ਦੀ ਕਿਸੇ ਵੀ ਖੁਦਗ਼ਰਜੀ ਤੋਂ ਬਿਨਾਂ ਮੈਂ ਕਾਫ਼ੀ ਬੇਲਾਗ ਹੋ ਕੇ ਆਪਣੀ ਜ਼ਿੰਦਗੀ ਆਜ਼ਾਦੀ ਦੇ ਲੇਖੇ ਲਾਈ ਹੈ, ਕਿਉਂ ਕਿ ਮੇਰੇ ਕੋਲ ਇਸ ਤੋਂ ਬਿਨਾਂ ਹੋਰ ਕੋਈ ਚਾਰਾ ਹੀ ਨਹੀਂ ਸੀ। ਜਿਸ ਦਿਨ ਮਨੁੱਖਤਾ ਦੀ ਸੇਵਾ ਤੇ ਦੁਖ ਭੋਗ ਰਹੀ ਮਨੁੱਖਤਾ ਦੇ ਨਿਜਾਤ ਦੀ ਭਾਵਨਾ ਨਾਲ ਬਹੁਤ ਸਾਰੇ ਮਰਦ ਔਰਤਾਂ ਅੱਗੇ ਆ ਗਏ, ਉਸ ਦਿਨ ਆਜ਼ਾਦੀ ਦਾ ਯੁੱਗ ਸ਼ੁਰੂ ਹੋਵੇਗਾ। ਉਹ ਦਮਨਕਾਰੀਆਂ ਲੋਟੂਆਂ ਤੇ ਜਾਲਮਾਂ ਨੂੰ ਏਸ ਗਲੋਂ ਨਹੀਂ ਵੰਗਾਰਨਗੇ ਕਿ ਉਹ ਇਸ ਜਾਂ ਅਗਲੇ ਜਨਮ ਵਿੱਚ ਜਾਂ ਮੌਤ ਮਰਗੋਂ ਬਹਿਸ਼ਤ ਵਿੱਚ ਬਾਦਸ਼ਾਹ ਬਣ ਜਾਣਗੇ ਜਾਂ ਉਨ੍ਹਾਂ ਨੂੰ ਕੋਈ ਇਨਾਮ ਮਿਲ ਜਾਏਗਾ, ਸਗੋਂ ਮਨੁੱਖਤਾ ਦੀ ਧੌਣ ਤੋਂ ਗੁਲਾਮੀ ਦਾ ਜੂਲਾ ਲਾਹੁਣ ਲਈ ਅਤੇ ਆਜ਼ਾਦੀ ਤੇ ਅਮਨ ਕਾਇਮ ਕਰਨ ਲਈ ਹੀ ਉਹ ਇਸ ਬਿਖੜੇ ਪਰ ਇਕੋ ਇਕ ਸ਼ਾਨਦਾਰ ਮਾਰਗ ਉਤੇ ਚੱਲਣਗੇ।

---0---

**ਇਨਕਲਾਬੀ ਬੁੱਧੀਮਾਨ ਦਾ ਕੰਮ, ਗਿਆਨ ਬਾਬਤ ਲੋਕਾਂ ਨਾਲ ਸੌਦੇਬਾਜੀ ਕਰਨਾ ਨਹੀਂ, ਬਲਕਿ ਉਨ੍ਹਾਂ ਦੀ ਸੇਵਾ ਕਰਨਾ ਹੈ**

ਪ੍ਰੋ: ਕਿਸ਼ਨ ਸਿੰਘ -

ਯੂਨੀਵਰਸਿਟੀਆਂ ਅਤੇ ਕਾਲਜ ਕੇਵਲ ਰੋਜੀ-ਰੋਟੀ ਦੀ ਕਮਾਈ ਨਾਲ ਜੁੜੇ ਸਾਧਨਾਂ ਨੂੰ ਸਿੱਖਣ ਦਾ ਹੀ ਸਥਾਨ ਨਹੀਂ ਹੁੰਦੇ, ਵਿਦਿਆਰਥੀਆਂ ਲਈ ਇੰਨ੍ਹਾਂ ਦੇ ਹੋਰ ਵੀ ਮਹੱਤਵ ਹੁੰਦੇ ਹਨ। ਹੁਨਰ, ਕਲਾ ਅਤੇ ਗਿਆਨ-ਵਿਗਿਆਨ ਗ੍ਰਹਿਣ ਕਰਨ ਦੇ ਨਾਲ-ਨਾਲ ਜੀਵਨ ਨੂੰ ਸੁਥਰੇ ਢੰਗ ਨਾਲ ਜਿਉਣ ਦਾ ਢੰਗ ਵੀ ਉਹ ਇਥੋਂ ਸਿੱਖਦੇ ਹਨ। ਅਪਣਾਇਆ ਗਿਆ ਗਿਆਨ ਅਤੇ ਸਿੱਖਿਆ ਗਿਆ ਹੁਨਰ, ਆਪਣੇ ਆਪ ਵਿਚ ਜੀਵਨ ਜਾਚ ਹੁੰਦੇ , ਇਹ ਜੀਵਨ ਜੀਉਣ ਜਾਚ ਦਾ ਇੱਕ ਭਾਗ ਹੁੰਦੇ ਹਨ, ਉਸ ਦਾ ਜਰੂਰੀ ਹਿੱਸਾ ਹੁੰਦੇ ਹਨ। ਕਲਾ, ਹੁਨਰ ਤੇ ਗਿਆਨ ਕੋਰੇ ਰਹਿ ਜਾਂਦੇ ਹਨ ਜੇ ਇਹ, ਵਿਅਕਤੀਗਤ ਪੱਧਰ ਉਪਰ, ਜੀਵਨ ਨੂੰ ਸੁਥਰੇ ਸਲੀਕੇ ਨਾਲ ਜੀਉਣ 'ਚ ਭਾਈਵਾਲ ਨਹੀਂ ਬਣਦੇ। ਇਸ ਪ੍ਰਕਾਰ ਦੀ ਸੁਹਿਰਦਤਾ ਰਚੀ ਮਿਚੀ ਵਿਦਵਿਤਾ ਦੇ ਪ੍ਰਸਾਰਨ ਦਾ ਦਾਅਵਾ ਕਰਦੀਆਂ ਨਾ ਬਹੁਤੀਆਂ ਯੂਨੀਵਰਸਿਟੀਆਂ ਬਚੀਆਂ ਹਨ ਅਤੇ ਨਾ ਹੀ ਕਾਲਜ।

ਪ੍ਰੋ: ਸੁਰਜੀਤ ਸਿੰਘ ਢਿੱਲੋਂ

# ਔਰਤਾਂ ਦੀ ਕਾਹਦੀ ਜ਼ਿੰਦਗੀ

(ਔਰਤ ਦਿਵਸ 8 ਮਾਰਚ ਤੇ ਵਿਸ਼ੇਸ਼)

ਰਾਮ ਸਿੰਘ ਨਿਰਮਾਣ

ਦਿਨ ਕੱਟਣੇ ਗਮਾਂ ਦੇ ਹੰਝੂ ਪੀ ਕੇ,
ਕਿਸ਼ਤਾਂ 'ਚ ਜੀਕੇ, ਔਰਤਾਂ ਦੀ ਕਾਹਦੀ ਜ਼ਿੰਦਗੀ
ਟਾਇਮ ਟੱਪਣਾ ਸਦਾ ਹੀ ਬੁਲ ਸੀਕੇ, ਔਰਤਾਂ ਦੀ ..........
ਕੱਢੀਆਂ ਜੋ ਕਾਢਾਂ ਭਲੇ ਲਈ ਵਿਗਿਆਨ ਨੇ।
ਕੁੜੀਆਂ ਨੂੰ ਮਾਰਨੇ ਲਈ ਵਰਤਦੇ ਸ਼ੈਤਾਨ ਨੇ।
ਚਾਰ ਮਹੀਨਿਆਂ ਤੋਂ ਟੈਸਟ ਕਰਾਉਂਦੇ।
ਵਜੂਦ ਹੀ ਮਕਾਉਂਦੇ, ਔਰਤਾਂ ਦੀ ਕਾਹਦੀ ਜ਼ਿੰਦਗੀ-
ਪਹਿਲਾਂ ਜੰਮਣ ਤੋਂ ਕਤਲ ਕਰਾਉਂਦੇ, ਕੁੜੀਆਂ ਦੀ ਕਾਹਦੀ .....
ਮੁੰਡਿਆਂ ਨੂੰ ਵੱਧ ਕੁੜੀਆਂ ਤੋਂ ਖਾਣ ਪੀਣ ਨੂੰ,
ਪੁੱਤਰਾਂ ਨੂੰ ਨਵੇਂ ਤੇ ਧੀਆਂ ਨੂੰ ਪਾਟੇ ਸੀਣ ਨੂੰ।
ਹੋਵੇ ਧੀਆਂ ਦਾ ਕੁ-ਪੋਸ਼ਣ ਇਉਂ ਲੋਕੋ
ਕੋਈ ਤਾਂ ਇਹਨੂੰ ਰੋਕੋ- ਕੁੜੀਆਂ ਦੀ ਕਾਹਦੀ ਜ਼ਿੰਦਗੀ-
ਧੀਆਂ ਨਾ ਬਰਾਬਰੀ ਦੀ ਭੱਠੀ 'ਚ ਨਾਂ ਝੋਕੋ, ਵਿੱਦਿਆ ਬਿਨਾ ....
ਪੁੱਤਰਾਂ ਦੇ ਨਾਲੋਂ ਧੀਆਂ ਬਹੁਤਾ ਪਿਆਰ ਲੈਂਦੀਆਂ।
ਰੁੱਖੀ ਮਿੱਸੀ ਖਾ ਕੇ ਭਾਵੇਂ ਇਹ ਤਾਂ ਸਾਰ ਲੈਂਦੀਆਂ।
ਸੁੱਖਾਂ ਵੀਰਾਂ ਦੀਆਂ ਮੰਗਦੀਆਂ ਭੈਣਾਂ।
ਰੂੜੀ ਦਾ ਕੂੜਾ ਕਹਿਣਾ, ਔਰਤਾਂ ਦੀ ਕਾਹਦੀ ਜ਼ਿੰਦਗੀ
ਪੈਂਦਾ ਜਬਰ ਸਮਾਜ ਦਾ ਵੀ ਸਹਿਣਾ ਔਰਤਾਂ ਦੀ ਕਾਹਦੀ ....... ।
ਮੁੰਡਿਆਂ ਦੇ ਵਿਆਹ ਨੂੰ ਲੱਖ ਚਾਵਾਂ ਨਾ ਸਿੰਗਾਰਦੇ
ਕੁੜੀਆਂ ਦੇ ਵਿਆਹਾਂ ਵੇਲੇ ਮਾਪੇ ਬੁੱਤਾ ਸਾਰਦੇ
ਮੁੰਡੇ ਸਹੁਰੀਂ ਜਾਣ ਟੌਹਰਾਂ ਨੂੰ ਬਣਾ ਕੇ,
ਕੁੜੀ ਨੀਵੀਂ ਪਾ ਕੇ, ਸਦਾ ਹੀ ਰਹਿੰਦੀ ਜਾਨ ਸੁਕਦੀ
ਕਿਤੇ ਫੂਕ ਨਾਂ ਦੇਵੇ ਕੋਈ ਤੇਲ ਪਾਕੇ, ਰਹਿ ਨਾ ਜਾਵੇ ਲਾਸ਼ ਧੁਖ ਦੀ....
ਪਹਿਲੀ ਨੂੰਹ ਨੂੰ ਸਾੜਕੇ ਜੋ ਦੂਜੀ ਨੂੰ ਵਿਆਹੁੰਦੇ ਨੇ
ਪੈਸੇ ਲਈ ਵਿਆਹਾਂ ਨੂੰ ਵਪਾਰ ਹੀ ਬਣਾਉਂਦੇ ਨੇ
ਕੋਈ ਕੁੜੀਆਂ ਦੀ ਕਦਰ ਪਛਾਣੇ, ਉਲਝਣੇ ਤਾਣੇ
ਫਿਰ ਮੁੰਡਿਆਂ ਦੀ ਕੈਸੀ ਜ਼ਿੰਦਗੀ ?
ਜਦੋਂ ਵਿਆਹੇ ਨਾ ਲਾਡਲੇ ਜਾਣੇ, ਲਾੜੀ ਬਿਨਾਂ ਕਾਹਦੀ ......
ਸੋ ਕਿਉਂ ਮੰਦਾ ਆਖੀਏ ? ਜੋ ਰਾਜੇ ਦਾਤੇ ਜੰਮਦੀ।
ਭੈਣ ਭਾਗੋ ਬਣਕੇ ਬੇ-ਦਾਹਵਿਆਂ ਨੂੰ ਥੰਮਦੀ।
'ਨਿਰਮਾਣ' ਕਰੋ ਸਾਰੇ ਹੀ ਇੱਛਾਵਾਂ
ਇਹ ਨੂੰਹਾਂ, ਧੀਆਂ ਮਾਵਾਂ, ਔਰਤਾਂ ਦੀ ਤਾਂਹੀ ਜ਼ਿੰਦਗੀ,
ਸਮਾਜ ਦੇਵੇ ਜੇ ਇਨ੍ਹਾਂ ਨੂੰ ਮਾਨਤਾਵਾਂ
ਔਰਤਾਂ ਦੀ ਕਾਹਦੀ ਜ਼ਿੰਦਗੀ,
ਬੰਦ ਹੋਈਆਂ ਨਾਂ ਜੇ ਮਾਰੂ ਪ੍ਰਥਾਵਾਂ
ਔਰਤਾਂ ਦੀ ਕਾਹਦੀ ਜ਼ਿੰਦਗੀ।

----0----

# ਡਾ: ਇਬਰਾਹੀਮ ਕਾਵੂਰ-ਇੱਕ ਯੁੱਗ

ਖੁਸ਼ਵੰਤ ਬਰਗਾੜੀ

ਧਰਤੀ ਉਪਰ ਬਹੁਤ ਸਾਰੇ ਲੋਕ ਜਨਮ ਲੈਂਦੇ ਹਨ, ਖਾਂਦੇ ਪੀਂਦੇ ਹਨ ਅਤੇ ਮਰ ਜਾਂਦੇ ਹਨ। ਕੁਝ ਸਮੇਂ ਬਾਅਦ ਉਨ੍ਹਾਂ ਦੀ ਕੋਈ ਵੀ ਯਾਦ ਬਾਕੀ ਨਹੀਂ ਰਹਿ ਜਾਂਦੀ। ਪਰ ਕਈ ਆਦਮੀ ਅਜਿਹੇ ਵੀ ਹੁੰਦੇ ਜੋ ਕਿ ਆਪਣੇ ਲੋਕ ਭਲਾਈ ਦੇ ਕਾਰਜਾਂ ਸਕਦਾ ਸਦੀਆਂ ਤੱਕ ਲੋਕਾਂ ਦੇ ਦਿਮਾਗ ਵਿੱਚ ਆਪਣੀ ਥਾਂ ਬਣਾਈ ਰੱਖਦੇ ਹਨ। ਉਹ ਧਰੂ ਤਾਰੇ ਦੇ ਵਾਂਗ ਆਪਣੀ ਰੋਸ਼ਨੀ ਦੇ ਨਾਲ ਹੋਰਨਾਂ ਲੋਕਾਂ ਦਾ ਵੀ ਰਾਹ ਰੁਸ਼ਨਾਉਂਦੇ ਹਨ। ਅਜਿਹੀ ਹੀ ਸ਼ਖਸੀਅਤ ਇਬਰਾਹੀਮ ਥਾਮਸ ਕਾਵੂਰ ਦੀ ਸੀ। ਡਾ: ਇਬਰਾਹੀਮ ਕਾਵੂਰ ਦੁਨੀਆਂ ਦੇ ਪ੍ਰਸਿੱਧ ਮਨੋਚਕਿਤਸ਼ਕ ਅਤੇ ਸੁਚੇਤ ਵਿਗਿਆਨੀ ਸੀ ਜਿਸ ਨੇ ਲੱਗਭਗ ਅੱਧੀ ਸਦੀ ਤੱਕ ਹਰ ਕਿਸਮ ਦੇ ਮਾਨਸਿਕ, ਅਰਧ ਮਾਨਸਿਕ ਅਤੇ ਚਮਤਕਾਰਾਂ ਦੀ ਡੂੰਘਾਈ ਨਾਲ ਖੋਜ ਕੀਤੀ ਅਤੇ ਆਖਰ ਇਸ ਸਿੱਟੇ ਤੇ ਪਹੁੰਚੇ ਕਿ ਅਜਿਹੀਆਂ ਗੱਲਾਂ ਵਿਚ ਕਿਸੇ ਤਰ੍ਹਾਂ ਦੀ ਕੋਈ ਸੱਚਾਈ ਨਹੀਂ ਹੁੰਦੀ। ਹਾਲਾ ਕਿ ਅਜਿਹੇ ਤਰਕਸ਼ੀਲ ਵਿਚਾਰ ਸਮਾਜ ਵਿਚ ਸਦੀਆਂ ਪਹਿਲਾਂ ਤੋਂ ਪ੍ਰਚਲਿਤ ਸਨ ਪਰ ਫੇਰ ਵੀ ਉਹਨਾਂ ਨੇ ਹਰੇਕ ਗੱਲ ਨੂੰ ਤਰਕ ਦੀ ਕਸਵੱਟੀ ਤੇ ਪਰਖਕੇ ਹੀ ਪ੍ਰਚਾਰਿਆ। ਉਹ ਦੁਨੀਆਂ ਭਰ ਦੇ ਮਨੋਚਕਿਸਤਕਾਂ ਵਿੱਚੋਂ ਪਹਿਲਾ ਤੇ ਕੇਵਲ ਇਕੋ ਹੀ ਵਿਅਕਤੀ ਸੀ ਜਿਸ ਨੂੰ ਇਸ ਖੇਤਰ ਵਿਚ ਖੋਜ ਕਰਨ ਬਦਲੇ ਪੀ.ਐਚ.ਡੀ. ਦੀ ਡਿਗਰੀ ਦਿੱਤੀ ਸੀ। ਅਮਰੀਕਾ ਦੀ "ਮਿਨਸੋਟਾ " ਸੰਸਥਾ ਨੇ ਉਹਨਾਂ ਨੂੰ ਮਨੋਵਿਗਿਆਨਕ ਅਤੇ ਇਸ ਵਰਗੇ ਹੋਰ ਚਮਤਕਾਰਾਂ ਦੀ ਖੋਜ ਕਰਨ ਕਰਕੇ ਪੀ.ਐਚ.ਡੀ. ਦੀ ਡਿਗਰੀ ਪ੍ਰਦਾਨ ਕੀਤੀ। ਉਹਨਾਂ ਨੇ ਦਾਅਵਾ ਕੀਤਾ ਸੀ ਕਿ ਜਿਹੜੇ ਵਿਅਕਤੀ ਆਪਣੇ ਕੋਲ "ਆਤਮਿਕ ਸ਼ਕਤੀਆਂ" ਜਾਂ ਅਲੌਕਿਕ ਸ਼ਕਤੀਆ ਹੋਣ ਦਾ ਪਾਖੰਡ ਕਰਦੇ ਹਨ ਉਹ ਜਾਂ ਤਾਂ ਦਿਮਾਗੀ ਗੜਬੜ ਦੇ ਸ਼ਿਕਾਰ ਹੁੰਦੇ ਹਨ ਜਾਂ ਮਕਰ ਫਰੇਬ ਕਰਦੇ ਹਨ। ਉਹਨਾਂ ਨੇ ਆਪਣੇ ਤਜਰਬਿਆਂ ਅਤੇ ਖੋਜਾਂ ਦੇ ਅਧਾਰ ਤੇ ਸਿੱਧ ਕੀਤਾ ਕਿ ਨਾ ਤਾਂ ਕੋਈ ਅਲੌਕਿਕ ਸ਼ਕਤੀ ਵਾਲਾ ਪੈਦਾ ਹੋਇਆ ਹੈ ਅਤੇ ਨਾ ਹੀ ਕਿਸੇ ਕੋਲ ਕਿਸੇ ਤਰ੍ਹਾਂ ਦੀ ਗੈਬੀ ਸ਼ਕਤੀ ਹੈ। ਉਹਨਾਂ ਦੀ ਹੋਂਦ ਸਿਰਫ ਤੇ ਸਿਰਫ ਧਾਰਮਿਕ ਗ੍ਰੰਥਾਂ ਅਤੇ ਸਨਸਨੀ ਫੈਲਾਉਣ ਵਾਲੇ ਅਖਬਾਰਾਂ ਅਤੇ ਰਸਾਲਿਆਂ ਦੇ ਪੰਨਿਆਂ ਤੇ ਹੀ ਹੁੰਦੀ ਹੈ।

10 ਅਪ੍ਰੈਲ 1898 ਨੂੰ ਕੇਰਲਾ ਪ੍ਰਾਂਤ ਦੇ ਸ਼ਹਿਰ ਤਿਰੂਵਲਾ ਵਿਚ ਡਾ: ਇਬਰਾਹੀਮ ਕਾਵੂਰ ਦਾ ਜਨਮ ਹੋਇਆ ਤਾਂ ਉਸ ਸਮੇਂ ਦਾ ਵਾਤਾਵਰਨ ਤਰਕਸ਼ੀਲਤਾ ਦੇ ਨੇੜੇ ਤੇੜੇ ਵੀ ਨਹੀਂ ਸੀ। ਡਾ: ਕਾਵੂਰ ਆਪਣੇ ਮਾਤਾ ਪਿਤਾ ਦੇ ਨੌਂ ਬੱਚਿਆਂ ਵਿੱਚੋਂ ਸੱਤਵੇਂ ਨੰਬਰ ਤੇ ਸੀ ਕਾਵੂਰ ਦੇ ਪਿਤਾ ਦੇ ਦੋ ਵਿਆਹ ਸਨ। ਕਾਵੂਰ ਦੂਸਰੇ ਵਿਆਹ ਤੋਂ ਪੈਦਾ ਹੋਏ ਤਿੰਨ ਬੱਚਿਆਂ ਵਿੱਚੋਂ ਵਿਚਕਾਰਲੇ ਸਨ। ਕਾਵੂਰ ਦੇ ਮਾਤਾ ਪਿਤਾ ਦੇ ਵਿਚਾਰ ਰੂੜੀਵਾਦੀ ਅਤੇ ਪਿਛਾਂਹਖਿੱਚੂ ਸਨ। ਉਹ ਮਾਣ ਅਤੇ ਗੌਰਵ ਨਾਲ ਆਖਦੇ ਸਨ " ਸੰਤ ਥਾਮਸ ਦੀ ਪ੍ਰੇਰਨਾ ਨਾਲ ਧਰਮ ਬਦਲਕੇ ਈਸਾਈ ਬਣੇ ਬ੍ਰਾਹਮਣ ਪਰਿਵਾਰਾਂ ਵਿੱਚੋਂ ਕਾਵੂਰ ਪਰਿਵਾਰ ਵੀ ਸਿਰਕੱਢ ਹੈ। " ਕਾਵੂਰ ਦੇ ਪਿਤਾ ਕਾਵੂਰ ਆਈਪ ਤੋਮਾ ਕਤਨਾਰ, ਮਾਰਤੋਮਾ ਚਰਚ ਦੇ ਪ੍ਰਮੁੱਖ ਸਿਧਾਂਤਵਾਦੀ ਸਨ। ਇਸ ਕਰਕੇ ਬਹੁਤੇ ਲੋਕ ਸੋਚਦੇ ਸਨ ਕਿ ਇਬਰਾਹੀਮ ਕਾਵੂਰ ਵੀ ਮੈਟਰੋਪੋਲੀਟਨ (ਆਰਕ ਬਿਸਪ) ਬਣਨਗੇ। ਪਰ ਡਾ: ਇਬਰਾਹੀਮ ਕਾਵੂਰ ਸਾਰੇ ਧਾਰਮਿਕ ਵਿਚਾਰਾਂ ਅਤੇ ਫਲਸਫਿਆਂ ਨੂੰ ਰੱਦ ਕਰਕੇ ਵਿਗਿਆਨਕ ਸੋਚ ਦੇ ਪਹਿਰੇਦਾਰ ਬਣ ਗਏ।

ਡਾ: ਇਬਰਾਹੀਮ ਕਾਵੂਰ ਨੇ ਆਪਣੀ ਪ੍ਰਾਇਮਰੀ ਸਿੱਖਿਆ ਨੇ ਡੰਬਮ ਦੇ ਪ੍ਰਾਇਮਰੀ ਸਕੂਲ ਤੋਂ ਪ੍ਰਾਪਤ ਕੀਤੀ ਅਤੇ ਮੈਟ੍ਰਿਕ ਪੱਧਰ ਦੀ ਸਿੱਖਿਆ ਤਿਰੂਵਾਲਾ ਦੇ "ਸੀਰੀਅਨ ਕ੍ਰਿਸ਼ਚੀਅਨ ਸੈਮੀਨਰੀ ਹਾਈ ਸਕੂਲ" ਤੋਂ ਪ੍ਰਾਪਤ ਕੀਤੀ। 1919 ਵਿਚ ਜਦੋਂ ਇਬਰਾਹੀਮ ਕਾਵੂਰ ਨੇ ਮੈਟ੍ਰਿਕ ਦਾ ਇਮਤਿਹਾਨ ਪਾਸ ਕੀਤਾ ਤਾਂ ਉਹਨੀ ਦਿਨੀਂ ਉਸ ਨੂੰ ਪਾਦਰੀ ਬਣਾਉਣ ਦੀ ਗੱਲ ਵੀ ਚੱਲੀ ਸੀ। ਭਾਵੇਂ ਉਸ ਸਮੇਂ ਉਹ ਰੱਬ ਦੇ ਭਗਤ ਅਤੇ ਧਰਮ ਵਿਸ਼ਵਾਸ਼ੀ ਸਨ ਤਾਂ ਵੀ ਉੱਚ ਵਿੱਦਿਆ ਪ੍ਰਾਪਤੀ ਦੀ ਇੱਛਾ ਕਾਰਨ ਉਨਾਂ ਨੇ ਇਹ ਪ੍ਰਸਤਾਵ ਠੁਕਰਾ ਦਿੱਤਾ। ਮੈਟ੍ਰਿਕ ਪਾਸ ਕਰਕੇ ਉਹ ਬੰਗਾਲ ਵਿਚ ਸੇਰਾਮਪੁਰ ਦੇ ਕ੍ਰਿਸ਼ਚੀਅਨ ਕਾਲਜ ਵਿਚ ਇੰਟਰਮੀਡੀਏਟ ਵਿਚ ਦਾਖਲ ਹੋ ਗਏ। ਇਹ ਕਾਲਜ ਉਹਨਾਂ ਦਿਨਾਂ ਵਿੱਚ ਭਾਰਤ ਦੇ ਪ੍ਰਮੁੱਖ ਕਾਲਜਾਂ ਵਿੱਚੋਂ ਇੱਕ ਸੀ। ਗਣਿਤ, ਭੌਤਿਕ ਵਿਗਿਆਨ ਅਤੇ ਰਸਾਇਣਕ ਵਿਗਿਆਨ ਵਰਗੇ ਵਿਸ਼ਿਆ ਨਾਲ ਕਾਵੂਰ ਨੇ ਫਸਟ ਕਲਾਸ ਵਿਚ ਇੰਟਰਮੀਡੀਏਟ ਪਾਸ ਕੀਤੀ। ਬਾਈਬਲ ਦੀ ਵਿਆਖਿਆ ਸਬੰਧੀ ਉਹਨਾਂ ਦਿਨਾਂ ਵਿੱਚ ਵੱਖ-ਵੱਖ ਇਸਾਈ ਫਿਰਕਿਆਂ ਵਿੱਚ ਜੋ ਮਤਭੇਦ ਸਨ ਉਹਨਾਂ ਵੱਲ ਕਾਵੂਰ ਦਾ ਵੀ ਧਿਆਨ ਗਿਆ। ਸੇਰਾਮਪੁਰ ਕਾਲਜ ਵਿਚ ਇਸਾਈ ਧਰਮ ਸਬੰਧੀ ਅਨੇਕਾਂ ਪੁਸਤਕਾਂ ਉਪਲਭਧ ਸਨ ਜਿਨ੍ਹਾਂ ਵਿੱਚੋਂ ਬਹੁਤ ਸਾਰੀਆਂ ਉਹਨਾਂ ਨੇ ਪੜ੍ਹੀਆ ਸਨ। ਕਾਵੂਰ ਦੇ ਮਨ ਵਿਚ ਸ਼ੱਕ ਦੇ ਬੀਜ ਏਥੋਂ ਹੀ ਬੀਜੇ ਗਏ ਸਨ। ਇੰਟਰਮੀਡੀਏਟ ਕਰਨ ਤੋਂ ਬਾਦ ਕਾਵੂਰ



ਦੀ ਰੁੱਚੀ ਬਨਸਪਤੀ ਵਿਗਿਆਨ ਦਾ ਅਧਿਐਨ ਕਰਨ ਵੱਲ ਸੀ। ਇਸ ਲਈ ਉਹਨਾਂ ਨੇ ਕੱਲਕੱਤੇ ਦੇ ਹੀ ਬੰਗਵਾਸੀ ਕਾਲਜ ਵਿਚ ਦਾਖਲਾ ਲਿਆ। ਕੱਲਕਤਾ ਪੜ੍ਹਨ ਸਮੇਂ ਦੀ ਹੀ ਇਕ ਘਟਨਾ ਬਾਰੇ ਕਾਵੂਰ ਆਪਣੀ ਕਿਤਾਬ ਵਿਚ ਲਿਖਦੇ ਹਨ ਕਿ " ਘਰ ਤੋਂ 1500 ਮੀਲ ਦੂਰ ਪੜ੍ਹਨ ਕਰਕੇ ਪਰਿਵਾਰ ਦੇ ਮਿੱਤਰ ਰਿਸ਼ਤੇਦਾਰ ਆਪਣੇ ਲਈ ਵੱਖੋ-ਵੱਖਰੇ ਤੋਹਫੇ ਮੰਗਵਾਉਂਦੇ ਪਰ ਬਹੁਤੇ ਗੰਗਾ ਜਲ ਲੈ ਕੇ ਆਉਣ ਦੀ ਮੰਗ ਕਰਦੇ ਸਨ ਜਦ ਕਿ ਕਾਵੂਰ ਗੰਗਾ ਦੇ ਪ੍ਰਦੂਸ਼ਤ ਪਾਣੀ ਬਾਰੇ ਸਾਰੀ ਅਸਲੀਅਤ ਜਾਣਦੇ ਸਨ ਕਿ ਕਿਸ ਤਰ੍ਹਾਂ ਗੰਗਾ ਦਾ ਪਾਣੀ ਹੋਰਨਾਂ ਨਦੀਆ ਤੋਂ ਵੀ ਵਧੇਰੇ ਪ੍ਰਦੂਸ਼ਤ ਹੈ। ਪਰ ਮਿੱਤਰਾਂ ਰਿਸ਼ਤੇਦਾਰਾਂ ਦੀ ਨਰਾਜ਼ਗੀ ਤੋਂ ਬਚਣ ਲਈ ਉਹ ਸਧਾਰਨ ਪਾਣੀ ਦੀਆ ਦੋ ਬੋਤਲਾਂ ਭਰਕੇ ਲੈ ਆਉਂਦੇ ਅਤੇ ਗੰਗਾ ਜਲ ਆਖਕੇ ਉਸ ਨੂੰ ਵੇਚ ਦਿੰਦੇ। ਉਨ੍ਹਾਂ ਨੇ ਲਿਖਿਆ ਹੈ ਕਿ ਹੈਰਾਨੀ ਹੈ ਕਿ ਬਹੁਤ ਸਾਰੇ ਅੰਧਵਿਸ਼ਵਾਸੀ ਲੋਕ ਉਸ 'ਗੰਗਾ ਜਲ ' ਦੀ ਵਰਤੋਂ ਕਰਕੇ ਹੀ ਠੀਕ ਹੋ ਜਾਂਦੇ ਹਨ।

ਕਾਵੂਰ ਅਨੁਸਾਰ ਕੱਲਕਤਾ ਪਹੁੰਚਣ ਕਾਰਨ ਉਹਨਾਂ ਦੀ ਜਿੰਦਗੀ ਵਿਚ ਇਹ ਨਵਾਂ ਮੋੜ ਆਇਆ ਸੀ। ਕੱਲਕਤਾ ਯੂਨੀਵਰਸਿਟੀ ਦੀ ਲਾਇਬਰੇਰੀ ਵਿਚ ਅਨੇਕਾਂ ਪੁਸਤਕਾਂ ਸਨ ਜੋ ਕਿ ਉਹਨਾਂ ਨੇ ਪੜ੍ਹੀਆਂ। ਕੱਲਕਤਾ ਹੀ ਭਾਰਤ ਦਾ ਉਹ ਸਥਾਨ ਸੀ ਜਿਥੇ ਤਰਕਸ਼ੀਲਤਾ ਦੀਆਂ ਲਹਿਰਾਂ ਸਭ ਤੋਂ ਪਹਿਲਾ ਉਠਣ ਲੱਗੀਆਂ। ਸਕਾਟਲੈਂਡ ਦੇ ਧਰਮ ਨਿਰਪੱਖਵਾਦੀਆਂ ਵਿੱਚੋਂ ਪ੍ਰਮੁੱਖ ਡੇਵਿਡ ਹੈਰੇ ਨੇ ਉਨੀਵੀਂ ਸਦੀ ਵਿਚ ਭਾਰਤ ਅੰਦਰ ਸੈਕੂਲਰ ਅੰਗਰੇਜ਼ੀ ਸਕੂਲਾਂ ਦੀ ਅਗਵਾਈ ਕੀਤੀ ਸੀ। 1828 ਵਿਚ ਡੇਰੇਸੀਉ ਨੇ "ਪੰਗ ਬੰਗਾਲ ਮੂਵਮੈਂਟ " ਨਾਂ ਦੀ ਸੰਸਥਾ ਦੀ ਸਥਾਪਨਾ ਕੀਤੀ ਸੀ ਜੋ ਕਿ ਆਧੁਨਿਕ ਭਾਰਤ ਦੀ ਪਹਿਲੀ ਤਰਕਸ਼ੀਲ ਸੰਸਥਾ ਸੀ। ਅਜਿਹੀਆਂ ਪੁਰਾਣੀਆਂ ਸੰਸਥਾਵਾਂ ਦੇ ਕਾਰਨ ਕਾਵੂਰ ਅਨੁਸਾਰ ਉਹਨੀਂ ਦਿਨੀਂ ਕੱਲਕਤਾ ਦੀਆਂ ਲਾਇਬਰੇਰੀਆਂ ਵਿਚ ਬਹੁਤ ਸਾਰੀਆਂ ਤਰਕਸ਼ੀਲਤਾਂ ਸਬੰਧੀ ਕਿਤਾਬਾਂ ਸਨ। ਜਿਨ੍ਹਾਂ ਨੂੰ ਪੜ੍ਹ ਕੇ ਮੈਨੂੰ ਵਿਸ਼ਵਾਸ਼ ਹੋ ਗਿਆ ਕਿ ਧਰਮ ਧੋਖੇ ਅਤੇ ਫਰੇਬ ਤੋਂ ਵਧੇਰੇ ਕੁਝ ਵੀ ਨਹੀਂ ਹੈ। ਵਾਸਤਵ ਵਿੱਚ ਕੱਲਕਤਾ ਵਿਚ ਗੁਜਾਰੇ ਚਾਰ ਸਾਲਾਂ ਨੇ ਹੀ ਮੇਰੇ ਅੰਦਰਲੇ ਤਰਕਸ਼ੀਲ ਨੂੰ ਟੁੰਬਿਆ ਸੀ।

ਕਾਵੂਰ ਨੇ ਵਿਆਹ ਵੀ ਆਪਣੇ ਵਰਗੇ ਵਿਚਾਰਾਂ ਦੀ ਲੜਕੀ ਕੁਨੱਮਾ ਨਾਲ ਕਰਵਾਇਆ ਸੀ। ਜਿਸ ਨੇ ਸਾਰੀ ਜ਼ਿੰਦਗੀ ਕਾਵੂਰ ਦਾ ਹਰ ਵੇਲੇ ਸਾਥ ਦਿੱਤਾ ਅਤੇ ਤਰਕਸ਼ੀਲਤਾ ਦੇ ਪ੍ਰਚਾਰ/ ਪਸਾਰ ਵਿਚ ਵੱਧ ਚੜ੍ਹਕੇ ਹਿੱਸਾ ਪਾਇਆ। ਵਿਆਹ ਤੋਂ ਬਾਦ ਹੀ ਕਾਵੂਰ ਨੇ ਬੀ.ਐਸ.ਸੀ ਦਾ ਇਮਤਿਹਾਨ ਪਾਸ ਕੀਤਾ ਅਤੇ ਅਧਿਆਪਕ ਦੀ ਨੌਕਰੀ ਕਰਨੀ ਸ਼ੁਰੂ ਕੀਤੀ। ਵੱਖ ਵੱਖ ਸਕੂਲਾਂ/ਕਾਲਜਾਂ ਵਿੱਚ ਅਧਿਆਪਕ ਦੀ ਨੌਕਰੀ ਕਰਨ ਤੋਂ ਬਾਦ ਉਹ ਸ੍ਰੀ ਲੰਕਾ ਦੇ ਜਾਫਨਾ ਸੈਂਟਰਲ ਕਾਲਜ ਵਿਚ ਬਨਸਪਤੀ ਵਿਗਿਆਨ ਦੇ ਪ੍ਰੋਫੈਸਰ ਜਾ ਲੱਗੇ। 1943 ਵਿਚ ਸੈਂਟਰਲ ਕਾਲਜ ਜਾਫਨਾ ਤੋਂ ਅਸਤੀਫਾ ਦੇ ਕੇ ਰਿਚਮੰਡ ਕਾਲਜ ਗਾਨ ਵਿਖੇ ਚਲੇ ਗਏ। ਇਹਨੀਂ ਦਿਨੀਂ ਹੀ ਕਾਵੂਰ ਦਾ ਧਿਆਨ ਬਨਸਪਤੀ ਵਿਗਿਆਨ ਤੋਂ ਮਨੋਵਿਗਿਆਨ ਵੱਲ ਚਲਾ ਗਿਆ। ਸੰਮੋਹਨ ਵਿਗਿਆਨ ਵਿੱਚ ਵੀ ਉਹਨਾਂ ਦੀ ਦਿਲਚਸਪੀ ਉਦੋਂ ਹੀ ਵਧੀ। ਰਿਚਮੰਡ ਕਾਲਜ ਤੋਂ ਬਾਦ ਕਾਵੂਰ 6 ਸਾਲ ਤੱਕ ਥਰਸਟਨ ਕਾਲਜ ਦੇ ਬਨਸਪਤੀ ਵਿਭਾਗ ਦੇ ਮੁੱਖੀ ਰਹੇ।

ਜਿੰਨੀ ਦਿਨੀਂ ਡਾ: ਕਾਵੂਰ ਸ੍ਰੀ ਲੰਕਾ ਵਿੱਚ ਪੁੱਜੇ ਸਨ ਉਸ ਸਮੇਂ ਉਥੇ ਕੋਈ ਵੀ ਤਰਕਸ਼ੀਲ ਸੰਗਠਨ ਨਹੀਂ ਹੁੰਦਾ ਸੀ। ਇੰਗਲੈਂਡ ਦੀ ਵਰਲਡ ਯੂਨੀਅਨ ਆਫ ਫਰੀ ਥਿੰਕਰਜ਼ ਨਾਮੀ ਸੰਸਥਾ ਦੇ ਉਹ ਮੈਂਬਰ ਬਣੇ ਅਤੇ ਉਹਨਾਂ ਦੀਆਂ ਹਫਤਾਵਾਰੀ ਪੱਤਰਕਾਵਾਂ ਅਤੇ ਕਿਤਾਬਾਂ ਦਾ ਅਧਿਐਨ ਕਰਦੇ ਸਨ। ਕਾਵੂਰ ਜਦੋਂ ਸੇਂਟ ਥਾਮਸ ਕਾਲਜ ਵਿਚ ਲੈਕਚਰਾਰ ਸਨ ਤਾਂ ਉਸ ਸਮੇਂ ਸੀਲੋਨ ਤਰਕਸ਼ੀਲ ਸੰਗਠਨ ਦੀ ਸਥਾਪਨਾ ਹੋਈ। ਕੋਲੰਬੋ ਸ਼ਹਿਰ ਦੀ ਪਾਮਨਕੱਟਾ ਗਲੀ ਵਿੱਚ "ਤਿਰੂਵਲਾ" ਨਾਮੀ ਬੰਗਲਾ ਜਿੱਥੇ ਕਾਵੂਰ ਰਹਿੰਦੇ ਸਨ ਉਹ ਤਕਰਸ਼ੀਲ ਸੁਸਾਇਟੀ ਦਾ ਦਫਤਰ ਸੀ।

ਨੌਕਰੀ ਤੋਂ ਸੇਵਾ ਮੁਕਤ ਹੋਣ ਤੋਂ ਬਾਦ ਕਾਵੂਰ ਆਪਣੀ ਪਤਨੀ ਸੰਗ ਸੰਸਾਰ ਦੀ ਯਾਤਰਾ ਕਰਨ ਗਏ। ਫਰਾਂਸ ਵਿਚ ਆਪਣੇ ਪੁੱਤਰ ਜੋ ਕਿ ਉਥੋਂ ਦੀ ਸੋਰਬੋਨ ਯੂਨੀਵਰਸਿਟੀ ਵਿਚ ਬਾਇਉ ਸਾਇੰਸ ਦਾ ਪ੍ਰੋਫੈਸਰ ਹੈ ਅਤੇ ਨਾਲ ਹੀ ਕਿਊਬਾ ਸਰਕਾਰ ਦਾ ਵਿਗਿਆਨਕ ਸਲਾਹਕਾਰ ਹੈ, ਦੀ ਸਹਾਇਤਾ ਨਾਲ ਕਾਵੂਰ ਨੇ ਹਰ ਮੁਲਕ ਦੇ ਨਾਗਰਿਕ ਅਤੇ ਤਰਕਸ਼ੀਲ ਲਹਿਰਾਂ ਦੇ ਆਗੂਆਂ ਨਾਲ ਸੰਪਰਕ ਕਰਨ ਦੇ ਯਤਨ ਕੀਤੇ। ਯੂਰਪ ਵਿਚ ਘੁੰਮਦਿਆਂ ਉਹਨਾਂ ਜਿਥੇ ਭਾਸ਼ਣ ਅਤੇ ਸੈਮੀਨਾਰ ਕੀਤੇ ਉਥੇ ਪ੍ਰਸਿੱਧ ਲੇਖਕਾ, ਵਿਗਿਆਨੀਆਂ ਅਤੇ ਦਰਸਨਿਕਾ ਨਾਲ ਵਿਚਾਰ ਵਟਾਂਦਰਾ ਵੀ ਕੀਤਾ। ਗੇਲੀਲੀਓ, ਬਰੂਨੋ, ਵਾਲਟੇਅਰ, ਰੇਨਾਨ, ਰੂਸੋ ਆਦਿ ਵਿਗਿਆਨੀਆਂ ਦੇ ਨਿਵਾਸ ਸਥਾਨਾਂ ਦੀ ਯਾਤਰਾ ਕੀਤੀ। ਉਹਨਾਂ ਯੂਰਪੀ ਦੇਸ਼ਾਂ ਵਿਚ ਵਾਪਰੀਆਂ ਬਹੁਤ ਸਾਰੀਆਂ ਅਜਿਹੀਆਂ ਘਟਨਾਵਾਂ ਨੂੰ ਵੀ ਸੁਲਝਾਇਆ ਜਿਨ੍ਹਾਂ ਬਾਰੇ ਸਮਝਿਆ ਜਾਂਦਾ ਸੀ ਕਿ ਇਹ ਗੈਬੀ ਸ਼ਕਤੀ ਕਾਰਣ ਵਾਪਰਦੀਆਂ ਸਨ। ਡਾਕਟਰ ਕਾਵੂਰ ਏਸ਼ੀਆ ਦੇ ਇੱਕੋ ਇੱਕ ਅਜਿਹਾ ਵਿਗਿਆਨੀ ਸੀ, ਜਿਸ ਨੂੰ ਅਮਰੀਕਾ ਦੇ ਜਾਨਵਰਾਂ ਅਤੇ ਪੌਦਿਆਂ ਸਬੰਧੀ ਖੋਜਵਾਲੇ ਮਹਿਕਮੇ ਨੇ ਭਾਰਤੀ ਸਮੁੰਦਰ ਅਤੇ ਖਾੜੀ ਦੇ ਹੋਰ ਦੇਸ਼ਾਂ ਦੇ ਸਮੁੰਦਰਾਂ ਵਿੱਚੋਂ ਅਜਿਹੀਆ ਵਸਤੂਆਂ ਇਕੱਠੀਆਂ ਕਰਨ ਲਈ ਸੌਂਦਿਆ ਸੀ,

ਜਿਹੜੀਆਂ ਜੀਵ ਵਿਕਾਸ ਦੀ ਖੋਜ ਵਿਚ ਰਹਿ ਰਹੇ ਖੱਪੇ ਨੂੰ ਪੂਰਾ ਕਰ ਸਕਣ। ਪਰ ਆਪਣੀ ਪਤਨੀ ਦੀ ਬਿਮਾਰੀ ਕਾਰਨ ਉਹ ਇਸ ਮਹੱਤਵ ਪੂਰਨ ਕਾਰਜ ਲਈ ਨਾ ਜਾ ਸਕੇ।

ਨੌਕਰੀ ਤੋਂ ਰਿਟਾਇਰ ਹੋਣ ਪਿਛੋਂ ਹੀ ਤਾਂ ਕਾਵੂਰ ਨੇ ਆਪਣੀ ਜ਼ਿੰਦਗੀ ਭਰ ਤੇ ਆਤਮਿਕ ਅਤੇ ਮਨੋਵਿਗਿਆਨਕ ਚਮਤਕਾਰ ਦੀ ਖੋਜ ਬਾਰੇ ਲਿਖਣਾ ਅਤੇ ਬੋਲਣਾ ਸ਼ੁਰੂ ਕੀਤਾ। ਜਿਥੇ ਕਿਤੇ ਵੀ ਭੂਤ ਪ੍ਰੇਤ ਦੀ ਖਬਰ ਮਿਲਦੀ ਤਾਂ ਉਥੇ ਜਾ ਕੇ ਉਸ ਦੀ ਜਾਂਚ ਪੜਤਾਲ ਕਰਕੇ ਉਸ ਨੂੰ ਸੁਲਝਾਉਣਾ ਅਤੇ ਉਸ ਦੀ ਅਸਲੀਅਤ ਬਾਰੇ ਅਖਬਾਰਾਂ ਰਸਾਲਿਆਂ ਵਿਚ ਲਿਖਣਾ ਉਨ੍ਹਾਂ ਦੀ ਆਦਤ ਬਣ ਗਈ ਸੀ। ਅੰਗਰੇਜ਼ੀ ਵਿਚ ਕਾਵੂਰ ਦੀਆਂ ਤਿੰਨ ਕਿਤਾਬਾਂ ਸੀਲੈਕਟਡ ਵਰਕਸ ਆਫ ਕਾਵੂਰ, ਬੀਗੋਨ ਗੋਡਮੈਨ ( ਤੇ ਦੇਵਪੁਰਸ਼ ਹਾਰ ਗਏ) ਗੋਡਜ਼, ਡੈਮਨਜ ਐਂਡ ਸਪਿਰਟ (ਦੇਵ ਦੈਂਤ ਤੇ ਰੂਹਾਂ) ਆਦਿ ਪ੍ਰਕਾਸ਼ਿਤ ਹੋਈਆਂ। ਇਸ ਤੋਂ ਇਲਾਵਾ ਸਿਨਹਾਲੀ, ਤਾਮਿਲ ਅਤੇ ਮਲਿਆਲਮ ਭਾਸ਼ਾ ਵਿਚ ਉਨਾਂ ਦੇ ਕਾਫੀ ਸਾਰੇ ਲੇਖ ਪ੍ਰਕਾਸ਼ਿਤ ਹੋਏ ਸਨ।

ਆਪਣੇ ਜੀਵਨ ਵਿਚ ਕਾਵੂਰ ਨੇ ਸੈਕੜਿਆਂ ਥਾਵਾਂ ਤੇ ਭਾਸ਼ਨ ਕੀਤੇ ਅਤੇ ਸੈਮੀਨਾਰਾਂ ਵਿੱਚ ਹਿੱਸਾ ਲਿਆ। ਗੈਬੀ ਸ਼ਕਤੀ ਦੇ ਸਹਾਰੇ ਚਮਤਕਾਰ ਕਰਨ ਦਾ ਦਾਅਵਾ ਕਰਨ ਵਾਲਿਆਂ ਨੂੰ ਚੈਲਿੰਜ ਕੀਤੇ। ਲੋਕਾਂ ਨੂੰ ਜਾਤਾਂ ਪਾਤਾਂ ਰੰਗ ਨਸਲ ਅਤੇ ਧਰਮ ਤੋਂ ਉਪਰ ਉੱਠਕੇ ਇਨਸਾਨੀਅਤ ਦੀ ਭਲਾਈ ਲਈ ਕੰਮ ਕਰਨ ਲਈ ਪ੍ਰੇਰਿਆ।

18 ਸਤੰਬਰ 1978 ਨੂੰ ਇਬਰਾਹੀਮ ਕਾਵੂਰ ਦੀ ਮੌਤ ਹੋ ਗਈ। ਉਹਨਾਂ ਦੀ ਇੱਛਾ ਦੇ ਮੁਤਾਬਿਕ ਹੀ ਉਹਨਾਂ ਦੀ ਲਾਸ਼ ਮੈਡੀਕਲ ਕਾਲਜ ਨੂੰ ਸੌਂਪ ਦਿੱਤੀ। ਨੇਤਰ ਬੈਂਕ ਦੇ ਅਧਿਕਾਰੀਆਂ ਨੇ ਉਹਨਾਂ ਦੀਆਂ ਅੱਖਾਂ ਕੱਢਕੇ ਮਦਰਾਸ ਦੇ ਦੋ ਵਿਆਕਤੀ (ਅਨੰਤ ਨਿਸ਼ਨਣ ਅਤੇ ਵੈਂਕਟਰਮਨ ਦੇ ਲਾ ਦਿੱਤੀਆਂ। ਕਾਵੂਰ ਦੀਆਂ ਅੱਖਾਂ ਨਾਲ ਅੱਜ ਵੀ ਉਹ ਦੁਨੀਆਂ ਵੇਖਦੇ ਹਨ। ਲਾਸ਼ ਦਾ ਬਾਕੀ ਹਿੱਸਾ ਮੈਡੀਕਲ ਕਾਲਜ ਦੇ ਵਿਦਿਆਰਥੀਆਂ ਨੇ ਲੈ ਲਿਆ। ਉਸ ਦੇ ਪੱਠੇ (ਮਾਸਪੇਸ਼ੀਆਂ) ਨੂੰ ਲਾਹਕੇ ਬਾਕੀ ਪਿੰਜਰ ਨੂੰ ਫਰੇਮ ਕਰਕੇ ਕੋਲੰਬੋ ਦੇ ਥਰਸਟਨ ਕਾਲਜ ਵਿੱਚ ਰੱਖਿਆ ਗਿਆ ਹੈ। ਉਥੋਂ ਦੇ ਵਿਦਿਆਥੀਆਂ ਨੂੰ ਕਾਲਜ ਦੇ ਸਾਬਕਾ ਪ੍ਰੋਫੈਸਰ ਦੇ ਪਿੰਜਰ ਦੇ ਨਿਰੀਖਣ ਨਾਲ ਆਪਣੇ ਅਧਿਐਨ ਵਿਚ ਮੱਦਦ ਮਿਲਦੀ ਹੈ। ਇਸ ਤਰ੍ਹਾਂ ਡਾ: ਕਾਵੂਰ ਆਪਣੇ ਤਨ ਮਨ ਧਨ ਨੂੰ ਮਾਨਵਤਾ ਭਲਾਈ ਦੇ ਲੇਖੇ ਲਾ ਗਏ।

---0---

ਸਫਾ 3 ਦਾ ਬਾਕੀ

## ਸੰਪਾਦਕੀ

ਲਹਿਰ ਸ਼ੁਰੂ ਕਰਨ ਵਿੱਚ ਪ੍ਰੇਰਨਾ ਚਿੰਗਾੜੀ ਦਾ ਕੰਮ ਕੀਤਾ ਹੈ। ਤਰਕਸ਼ੀਲ ਸੁਸਾਇਟੀ ਹਰ ਸਾਲ ਦੀ ਤਰ੍ਹਾਂ ਇਸ ਸਾਲ ਵੀ ਉਨ੍ਹਾਂ ਦੇ ਜਨਮ ਦਿਨ ਨੂੰ ਸਮਰਪਤ ਰਾਜ-ਪੱਧਰੀ ਸਲਾਨਾ ਤਰਕਸ਼ੀਲ ਮੇਲਾ ਕਰਵਾ ਰਹੀ ਹੈ। ਹਥਲਾ ਅੰਕ ਵੀ ਉਨ੍ਹਾਂ ਦੇ ਸੌ ਸਾਲੇ ਜਨਮ ਦਿਨ ਨੂੰ ਸਮਰਪਤ ਹੈ।

'ਔਰਤ ਦਿਵਸ' ਹਰ ਸਾਲ ਮਨਾਇਆ ਜਾਂਦਾ ਹੈ। ਔਰਤਾਂ ਦੀ ਸਥਿਤੀ ਨੂੰ ਸਚਮੁੱਚ ਉਪਰ ਚੁੱਕਣ ਲਈ ਠੋਸ ਉਪਰਾਲੇ ਕਰਨ ਦੀ ਥਾਵੇਂ ਜ਼ੁਬਾਨੀ-ਕਲਾਮੀ ਜਮਾਂ-ਖਰਚ ਕੀਤਾ ਜਾਂਦਾ ਹੈ। ਇਸ ਦੀ ਤਾਜ਼ਾ ਉਦਾਹਰਣ ਪਿਛਲੇ ਸਾਲ ਸਾਰੀਆਂ ਪਾਰਟੀਆਂ ਵੱਲੋਂ ਔਰਤਾਂ ਲਈ ਰਿਜ਼ਰਵੇਸ਼ਨ ਦਾ ਬਿੱਲ ਪਾਸ ਕਰਨ ਦੇ ਵਾਅਦਿਆ ਦੇ ਬਾਵਜੂਦ ਨਾ ਤਾਂ ਉਹ ਬਿੱਲ ਪਾਸ ਕੀਤਾ ਗਿਆ ਅਤੇ ਨਾ ਹੀ ਇਸ ਵਾਰ ਕਿਸੇ ਪਾਰਟੀ ਨੇ ਔਰਤਾਂ ਨੂੰ ਪ੍ਰਸਤਾਵਿਤ ਰਿਜ਼ਰਵੇਸ਼ਨ ਅਨੁਸਾਰ ਪ੍ਰਤੀਨਿਧਤਾ ਦਿੱਤੀ ਹੈ। ਲੋੜ ਹੈ ਕਿ ਔਰਤਾਂ ਨੂੰ ਸੱਚਮੁੱਚ ਬਰਾਬਰੀ ਦਾ ਦਰਜਾ ਮਿਲੇ ਜਿਸ ਤੋਂ ਬਾਦ ਨਾ ਵਿਸ਼ੇਸ਼ ਦਿਨ ਮਨਾਉਣ ਦੀ ਲੋੜ ਰਹੇ ਅਤੇ ਨਾ ਹੀ ਵਿਸ਼ੇਸ਼ ਰਿਜ਼ਰਵੇਸ਼ਨ ਦੀ।

ਤਰਕਸ਼ੀਲ ਸੁਸਾਇਟੀ ਪੰਜਾਬ ਇਨ੍ਹਾਂ ਸਾਰੇ ਮਹੱਤਵਪੂਰਨ ਦਿਨਾਂ ਤੇ ਸੰਕਲਪ ਕਰਦੀ ਹੈ ਕਿ ਉਹ ਇਨ੍ਹਾ ਦਿਨਾਂ ਦੀ ਭਾਵਨਾ ਨੂੰ ਸਾਰਾ ਸਾਲ ਆਪਣੇ ਸਾਰੇ ਕਾਰਜ਼ਾਂ ਰਾਹੀਂ ਸਾਕਾਰ ਕਰਨ ਦੀ ਸੁਹਿਰਦ ਕੋਸ਼ਿਸ਼ ਕਰੇਗੀ।

---0---

## ਉਨੀਂਦੱਰਾ

### ਉਨੀਂਦਰੇ ਨਾਲ ਨਜਿੱਠਣ ਲਈ ਕੁਝ ਨੁਕਤੇ :-

★ ਰਾਤ ਦਾ ਖਾਣਾ ਸੌਣ ਤੋਂ ਕਾਫੀ ਪਹਿਲਾਂ ਖਾਓ।
★ ਸੌਣ ਲੱਗਿਆਂ ਨਾ ਭੁੱਖ ਹੋਵੇ ਨਾ ਹੀ ਨੱਕੋ ਨੱਕ ਭਰੇ ਹੋਣ ਦਾ ਅਹਿਸਾਸ।
★ ਗਰਮ ਪਾਣੀ ਨਾਲ ਪੈਰ ਧੋਤਿਆਂ ਸਿਰ ਵਿੱਚੋਂ ਲਹੂ ਦਾ ਜ਼ੋਰ ਘੱਟ ਜਾਂਦਾ ਹੈ ਅਤੇ ਨੀਂਦ ਆਉਣ ਵਿੱਚ ਮੱਦਦ ਮਿਲਦੀ ਹੈ।
★ ਨੇਮ ਬਣਾ ਲਵੋ, ਘਰ ਦਾ ਇਕ ਮੈਂਬਰ ਦੂਜੇ ਨੂੰ ਪੈਣ ਲੱਗਿਆਂ ਚੁਬਵੀਂ ਗੱਲ ਨਾ ਕਹੇ।
★ ਸੌਣ ਲੱਗਿਆਂ ਆਪਣੇ ਸਾਰੇ ਅੰਗਾਂ ਵਿੱਚੋਂ ਖਿੱਚ ਘਟਾਓ।
★ ਸਿਹਤ ਕੋਈ ਲਿਖੀ ਲਿਖਾਈ ਤਕਦੀਰ ਨਹੀਂ, ਇਹ ਸਾਡੇ ਗਿਆਨ, ਸਾਡੇ ਉਦੇਸ਼ ਸਾਡੀ ਕਾਮਯਾਬੀ ਅਤੇ ਸਾਡੀ ਜਾਚ ਦਾ ਸਿੱਟਾ ਹੈ।



# ਭੋਜਨ ਪਦਾਰਥਾਂ ਬਾਰੇ ਅੰਧ ਵਿਸ਼ਵਾਸ

## ਖਾਣ ਪੀਣ ਦੀਆਂ ਚੀਜ਼ਾਂ ਦੀ ਚੋਣ ਕਿਵੇਂ ਕਰੀਏ ?

ਡਾ: ਅਜੀਤ ਪਾਲ ਸਿੰਘ ਐਮ.ਡੀ.

ਇਹ ਇਕ ਆਮ ਸਵਾਲ ਹੈ ਜਿਸ ਦਾ ਹਰ ਗ੍ਰਹਿਣੀ ਤੇ ਆਦਮੀ ਨੂੰ ਗਿਆਨ ਹੋਣਾ ਜਰੂਰੀ ਹੈ। ਸਿਹਤ ਦਾ ਭੋਜਨ ਪਦਾਰਥਾਂ ਦੀ ਖਰੀਦ ਤੇ ਵਰਤੋਂ ਨਾਲ ਸਿੱਧਾ ਤੇ ਮਹੱਤਵਪੂਰਣ ਸਵਾਲ ਹੈ।

### ਡੱਬੇ-ਬੰਦ ਭੋਜਨਾਂ ਬਾਰੇ ਕੁਝ ਸ਼ਬਦ :-

ਬਹੁਤ ਇਸ਼ਤਿਹਾਰਬਾਜੀ ਕੀਤੀ ਜਾਂਦੀ ਹੈ ਕਿ ਡੱਬਿਆਂ ਵਿੱਚ ਬੰਦ ਖਾਦ ਪਦਾਰਥਾਂ ਵਿਚ ਹਰ ਕਿਸਮ ਦੇ ਵਿਟਾਮਿਨ,ਪ੍ਰੋਟੀਨ ਤੇ ਹੋਰ ਜਰੂਰੀ ਤੱਤ ਪਾਏ ਜਾਂਦੇ ਹਨ। ਇਹ ਭੋਜਨ ਡੱਬਿਆਂ ਤੇ ਬੋਤਲਾ 'ਚ ਬੰਦ ਕਰਕੇ ਉਹਨਾਂ 'ਤੇ ਬੜੇ ਆਕਰਸ਼ਕ ਲੇਵਲ ਲਾਏ ਜਾਂਦੇ ਹਨ, ਉਹਨਾਂ ਦੇ ਪ੍ਰਚਾਰ ਟੈਲੀਵਿਜ਼ਨ ਦੇ ਬੜੇ ਅਜੀਬੋ-ਗਰੀਬ ਤਰੀਕਿਆਂ ਨਾਲ ਜੋ ਭਾੜੇ ਦੇ ਕਲਾਕਾਰਾਂ ਤੋਂ ਕਰਵਾਇਆ ਜਾਂਦਾ ਹੈ। ਇਹ ਇੱਕ ਵਪਾਰ ਹੈ। ਜੋ ਕਰੋੜਾਂ ਰੁਪਏ ਦੇ ਮੁਨਾਫਿਆਂ ਦਾ ਸਾਧਨ ਬਣ ਗਿਆ ਹੈ। ਕਿਹਾ ਜਾਂਦਾ ਹੈ ਕਿ ਇਹਨਾਂ ਭੋਜਨਾਂ ਨਾਲ ਜਵਾਨੀ, ਤਾਕਤ ਤੇ ਮਜ਼ਬੂਤੀ ਮਿਲਦੀ ਹੈ ਨੀਂਦ ਬੜੀ ਵਧੀਆਂ ਆਉਂਦੀ ਹੈ। ਪ੍ਰੰਤੂ ਅਸਲੀਅਤ ਇਹ ਹੈ ਕਿ ਬਹੁਤੇ ਅਜਿਹੇ ਡੱਬੇ ਬੰਦ ਖਾਦ ਪਦਾਰਥ ਬਜਾਰ ਵਿੱਚ ਮਹਿੰਗੇ ਹੋਣ ਦੇ ਨਾਲ ਨਾਲ ਫਜ਼ੂਲ ਵੀ ਹਨ। ਇਹਨਾਂ ਦਾ ਸਾਡੇ ਸਰੀਰ ਨੂੰ ਜੇ ਨੁਕਸਾਨ ਨਹੀਂ ਤਾਂ ਫਾਇਦਾ ਵੀ ਕੋਈ ਨਹੀਂ ਹੈ। ਬਿਮਾਰੀ ਤੋਂ ਉਠੇ ਉਸ ਮਰੀਜ਼ ਨੂੰ ਹੋ ਸਕਦਾ ਮਾੜੀ ਮੋਟੀ ਇਹਨਾਂ ਦੀ ਲੋੜ ਪੈ ਜਾਵੇ ਕਿਉਂ ਕਿ ਕਈ ਵਾਰ ਵਿਆਕਤੀ ਏਨਾ ਕਮਜੋਰ ਹੁੰਦਾ ਹੈ ਕਿ ਕੁਝ ਵੀ ਖਾਣ ਤੋਂ ਕਤਰਾਉਂਦਾ ਹੈ ਪਰ ਉਸ ਹਾਲਤ ਵਿੱਚ ਵੀ ਡੱਬੇਬੰਦ ਕਿਸੇ ਪਦਾਰਥਾਂ ਨੂੰ ਵਰਤਣ ਦੀ ਬਜਾਏ, ਕੁਦਰਤੀ ਤੌਰ ਤੇ ਪੱਕੇ ਫਲਾਂ ਦਾ ਰਸ ਆਪ ਕੱਢ ਕੇ ਦਿੱਤਾ ਜਾਵੇ ਤਾਂ ਰੀਸ ਨਹੀਂ। ਇਕ ਸਾਧਾਰਨ ਸੰਤੁਲਤ ਖੁਰਾਕ, ਜਿਸ ਵਿੱਚ ਖਾਦ ਪਦਾਰਥਾਂ ਦਾ ਸਹੀ ਅਨੁਪਾਤ ਹੋਵੇ ਵਿੱਚੋਂ ਹਰ ਤਰ੍ਹਾਂ ਦੇ ਜਰੂਰੀ ਵਿਟਾਮਿਨ , ਕੈਲਸ਼ੀਅਮ, ਆਇਰਨ, ਪ੍ਰੋਟੀਨ ਆਦਿ ਮਿਲ ਜਾਂਦੇ ਹਨ ਤੇ ਉਹ ਵੀ ਬਜਾਰ ਨਾਲੋਂ ਸਸਤੇ। ਬਜਾਰੂ ਪੈਕਟਾਂ ਵਿੱਚ ਬੰਦ ਭੋਜਨ ਬਾਰੇ ਕੀਤੇ ਜਾਂਦੇ ਵਾਇਦੇ ਤੇ ਦਾਅਵੇ ਬੜੇ ਫਜ਼ੂਲ ਢੰਗਾਂ ਨਾਲ ਤੇ ਵਧਾ ਚੜਾ ਕੇ ਕੀਤੇ ਜਾਂਦੇ ਹਨ। ਇਹ ਦਾਅਵੇ ਲੱਗਭਗ ਗੈਰਵਿਗਿਆਨ ਹੀ ਹੁੰਦੇ ਹਨ। ਅਜੇਹਾ ਕੋਈ ਖਾਦ ਪਦਾਰਥ ਨਹੀਂ ਜੋ ਸਾਰੇ ਗੁਣ ਰੱਖਦਾ ਹੋਵੇ ਤੇ ਸਾਨੂੰ ਜਵਾਨ ਬਣਾ ਦੇਵੇ। ਕੋਈ ਵਿਸ਼ੇਸ਼ ਭਾਰ ਭੋਜਨ ਡੱਬਿਆਂ 'ਚ ਪੈਕ ਨਹੀਂ ਆਉਂਦਾ। ਭਾਰ ਘਟਾਉਣ ਦਾ ਇਕੋ ਇੱਕ ਤਰੀਕਾ ਹੈ ਘੱਟ ਖਾਧਾ ਜਾਵੇ। ਇਕ ਫਲ ਰੋਜ਼ ਖਾਣ ਨਾਲ ਡਾਕਟਰ ਨੂੰ ਦੂਰ ਰੱਖਿਆ ਜਾ ਸਕਦਾ ਹੈ। ਇਹ ਸਹੀ ਕਥਨ ਹੈ। ਬਦਾਮ ਖਾਣ ਨਾਲ ਦਿਮਾਗੀ ਤਾਕਤ ਨੂੰ ਕੋਈ ਫਰਕ ਨਹੀਂ ਪੈਂਦਾ ਤੇ ਨਾ ਹੀ ਯਾਦਾਸਤ ਵਧਦੀ ਹੈ। ਇਹ ਸਭ ਫਜ਼ੂਲ ਸੋਚ ਹੈ। ਅਖਰੋਟ ਤੇ ਅਨੇਕਾਂ ਵਪਾਰਕ ਮਕਸਦਾਂ ਤੋਂ ਪ੍ਰੇਰਤ ਹੋ ਕੇ ਤਿਆਰ ਕੀਤੇ ਖਾਦ ਪਦਾਰਥ ਕਿਸੇ ਚੰਗੀ ਸਿਹਤ ਦੇ ਜਾਮਨ ਨਹੀਂ ਹੋ ਸਕਦੇ ਤੇ ਨਾ ਹੀ ਇਹ ਕੋਈ ਗਰੰਟੀ ਹੀ ਦਿੱਤੀ ਜਾ ਸਕਦੀ ਹੈ ਕਿ ਜੋ ਪਦਾਰਥ ਬਜਾਰ ਵਿੱਚ ਮਹਿੰਗਾ ਹੈ, ਉਹੀ ਤਾਕਤਵਰ ਤੇ ਵਧੀਆ ਹੈ।

### ਭੋਜਨ ਕਿਹੋ ਜਿਹਾ ਤੇ ਕਿੰਨੇ ਵਾਰੀ ਖਾਈਏ ?

ਮੱਧਵਰਗੀ ਲੋਕਾਂ ਦੀ ਭੋਜਨ ਤੇ ਖੁਰਾਕ ਪ੍ਰਤੀ ਵੱਡੀ ਸਮੱਸਿਆ ਇਹ ਹੈ ਕਿ ਉਹ ਲੋੜ ਤੋਂ ਵੱਧ ਖਾਈ ਜਾ ਰਹੇ ਹਨ। ਅਸਲੀਅਤ ਇਹ ਹੈ ਕਿ ਵਾਧੂ ਖਾਧਾ ਹਮੇਸ਼ਾ ਸਿਹਤ ਲਈ ਨੁਕਸਾਨ ਦੇਹ ਹੁੰਦਾ ਹੈ। ਇਸ ਤਰ੍ਹਾਂ ਤੇ ਏਨਾ ਕੁ ਖਾਓ ਕਿ ਭੋਜਨ ਖਤਮ ਕਰਨ ਤੋਂ ਬਾਅਦ ਵੀ ਇਹ ਲੱਗੇ ਕਿ ਅਜੇ ਹੋਰ ਖਾਧਾ ਜਾ ਸਕਦਾ ਸੀ। ਵਿਆਕਤੀ ਨੂੰ ਏਨਾ ਵੀ ਨਹੀਂ ਖਾਣਾ ਚਾਹੀਦਾ ਕਿ ਉਸ ਦਾ ਪੇਟ ਫਟਣ 'ਤੇ ਆ ਜਾਵੇ। ਇਹ ਸਿਹਤ ਤੇ ਨਵੇਂ ਨਰੋਏ ਰਹਿਣ ਲਈ ਬਹੁਤ ਹੀ ਜਰੂਰੀ ਨੁਕਤਾ ਹੈ। ਇਕ ਹੋਰ ਨੁਕਤਾ ਬਹੁਤ ਕਮਾਲ ਦਾ ਤੇ ਕੰਮ ਦਾ ਹੈ ਕਿ ਥੋੜ੍ਹਾ ਖਾਓ ਤੇ ਦਿਨ 'ਚ ਭਾਵੇਂ ਕਈ ਵਾਰ ਖਾਓ, ਪਰ ਕਦੇ ਵੀ ਪੇਟ ਨੂੰ ਓਵਰ ਲੋਡ ਨਾ ਕਰੋ। ਭੋਜਨ ਦੀ ਵਧੀਆ ਵੰਡ ਹੈ : ਹਲਕਾ ਨਾਸ਼ਤਾ, ਦਰਮਿਆਨਾ ਦੁਪਹਿਰ ਦਾ ਖਾਣਾ ਤੇ ਫੇਰ ਹਲਕਾ ਰਾਤ ਦਾ ਖਾਣਾ।

### ਖਾਣ ਪਕਾਉਣ ਵੇਲੇ ਧਿਆਨ ਰੱਖਣਾ :-

ਬੇਧਿਆਨੀ ਨਾਲ ਪਕਾਇਆ ਖਾਣਾ ਲੱਗਭਗ ਬਰਬਾਦ ਹੀ ਹੋ ਜਾਂਦਾ ਹੈ, ਬਹੁਤੇ ਜਰੂਰੀ ਤੱਤੇ ਸੜ ਜਾਂਦੇ ਹਨ। ਉਦਾਹਰਣ ਵਜੋਂ ਜਿਸ ਪਾਣੀ ਵਿੱਚ ਸਬਜੀ ਪਕਾਉਂਦੇ ਹਾਂ, ਉਸ ਨੂੰ ਤਾਂ ਕਦੇ ਬਾਹਰ ਨਹੀਂ ਡੋਲਣਾ ਚਾਹੀਦਾ, ਕਿਉਂ ਕਿ ਇਸ ਵਿੱਚ ਉਸ ਦੇ ਭੋਜਨ ਪਦਾਰਥ ਦੇ ਸਾਰੇ ਜਰੂਰੀ ਤੱਤ ਆ ਜਾਂਦੇ ਹਨ।

### ਸਪਰੇਟਾ ਦੁੱਧ :

ਸਪਰੇਟਾ ਦੁੱਧ ਬਹੁਤ ਹੀ ਸ਼ਾਨਦਾਰ ਭੋਜਨ ਹੈ। ਚਰਬੀ ਤੋਂ ਬਿਨਾਂ ਇਸ ਵਿੱਚ ਦੁੱਧ ਵਾਲੇ ਸਾਰੇ ਗੁਣ ਤੇ ਤੱਤ ਹੁੰਦੇ ਹਨ। ਆਮ ਦੁੱਧ ਕੱਪ ਦੇ ਵਿੱਚ 180 ਕੈਲਰੀ ਹੁੰਦੀਆਂ ਹਨ ਜਦ ਕਿ ਸਪਰੇਟੇ ਦੁੱਧ ਦੇ ਕੱਪ ਵਿੱਚੋਂ 60 ਕੈਲਰੀਆਂ ਸਾਨੂੰ ਮਿਲਦੀਆਂ ਹਨ। ਇਸ ਲਈ ਇਹ 40 ਸਾਲ ਤੋਂ ਵੱਡਿਆਂ ਲਈ ਬੇਹਤਰ ਖੁਰਾਕ ਹੈ।

### ਵਿਟਾਮਨ :

ਸੰਭਾਵਨਾ ਤਾਂ ਇਹ ਹੈ ਕਿ ਲੋਕਾਂ ਦੀ ਆਮ ਖੁਰਾਕ ਵਿੱਚ ਸਿਹਤ ਲਈ ਜਰੂਰੀ ਸਾਰੇ ਤੱਤ ਮੌਜੂਦ ਹੁੰਦੇ ਹਨ।

ਸਾਡੇ ਆਮ ਸਧਾਰਨ ਕਿਸਾਨ ਦੀ ਖੁਰਾਕ ਵਿੱਚ ਚੌਲ,

ਕਣਕ, ਤੇ ਸਬਜੀਆਂ ਹੁੰਦੀਆਂ ਹਨ। ਇਹ ਵਿਅਕਤੀ ਲਈ ਅੱਛੀ ਖ਼ੁਰਾਕ ਹੈ ਤੇ ਸਾਰੇ ਜਰੂਰੀ ਤੱਤਾਂ ਨਾਲ ਭਰਪੂਰ ਹੈ। ਆਮ ਸਾਧਾਰਨ ਹਾਲਤਾਂ ਵਿੱਚ ਇਸ ਤੋਂ ਵੱਧ ਕੋਈ ਵੱਖਰੀਆਂ ਵਿਟਾਮਿਨਾਂ ਦੀਆਂ ਗੋਲੀਆਂ ਖਾਣ ਦੀ ਜਰੂਰਤ ਨਹੀਂ। ਅਸਲ ਵਿੱਚ ਸਾਨੂੰ ਵਿਟਾਮਿਨਾਂ ਦੀ ਬਹੁਤ ਥੋੜ੍ਹੀ ਮਾਤਰਾ ਚਾਹੀਦੀ ਹੁੰਦੀ ਹੈ। ਇਹ ਤਾਂ ਸੱਚ ਨਹੀਂ ਹੈ ਕਿ ਵਿਟਾਮਿਨਾਂ ਦਾ ਕੱਪ ਭਰ ਕੇ ਖਾ ਲਈਏ ਤੇ ਸਾਰੀ ਉਮਰ ਕੰਮ ਚੱਲੀ ਜਾਵੇ। ਅਮਰੀਕਨਾਂ ਦਾ ਪੇਸ਼ਾਬ ਸਭ ਤੋਂ ਗਾੜ੍ਹਾ ਤੇ ਮਹਿੰਗਾ ਕਿਹਾ ਜਾਂਦਾ ਹੈ ਕਿਉਂ ਕਿ ਉਹ ਵਾਧੂ ਵਿਟਾਮਿਨ ਚੱਬੀ ਜਾਂਦੇ ਹਨ ਜੋ ਬੇਲੋੜੇ ਹੋਣ ਕਾਰਨ ਪੇਸ਼ਾਬ ਵਿੱਚੋਂ ਦੀ ਸਰੀਰ ਤੋਂ ਬਾਹਰ ਨਿਕਲੀ ਜਾਂਦੇ ਹਨ।

ਕਈ ਹਾਲਤਾਂ ਅਜਿਹੀਆਂ ਵੀ ਆਉਂਦੀਆਂ ਹਨ ਕਿ ਬਿਮਾਰ ਸਰੀਰ ਸਾਰੇ ਵਿਟਾਮਿਨ ਹਜ਼ਮ ਵੀ ਨਹੀਂ ਕਰ ਸਕਦਾ। ਅਜਿਹੀਆਂ ਹਾਲਤਾਂ ਵਿੱਚ ਡਾਕਟਰਾਂ ਦੀ ਰਾਇ ਨਾਲ ਵਾਧੂ ਵਿਟਾਮਿਨ ਦੀ ਲੋੜ ਪੂਰੀ ਕਰਨ ਲਈ ਟੀਕੇ ਜਾਂ ਗੋਲੀਆਂ ਵਰਤਣੀਆਂ ਜਾਇਜ਼ ਕਹੀਆਂ ਜਾ ਸਕਦੀਆਂ ਹਨ।

ਜੇ ਸ਼ਰਾਬ ਪੀ ਪੀ ਕੇ ਜਿਗਰ ਦਾ ਭੱਠਾ ਬੈਠਿਆ ਪਿਆ ਹੋਵੇ ਤਾਂ ਸਰੀਰ ਨੂੰ ਵਾਧੂ ਵਿਟਾਮਿਨਾਂ ਦੀ ਲੋੜ ਪੈਂਦੀ ਵੀ ਹੈ। ਜਾਂ ਜਦੋਂ ਐਂਟੀਬਾਇਟਕ ਲੈਂਦੇ ਹੋਈਏ ਤਾਂ ਵਿਟਾਮਿਨ ਬੀ ਲਿਆ ਜਾਣਾ ਚਾਹੀਦੈ।

### ਖ਼ੁਰਾਕ ਤੇ ਕਸਰਤ :

ਕਸਰਤ ਤੰਦਰੁਸਤੀ ਦੀ ਭਾਵਨਾ ਪ੍ਰਦਾਨ ਕਰਦੀ ਹੈ। ਪਰ ਜਿੰਨੀ ਮਰਜੀ ਭਾਰੀ ਕਸਰਤ ਕਰੀ ਜਾਉ ਭਾਰ ਤੱਦ ਤੱਕ ਨਹੀਂ ਘਟਣਾ ਜਦ ਤਾਈਂ ਤੁਸੀਂ ਆਪਣੀਆਂ ਖਾਣ ਪੀਣ ਦੀਆਂ ਆਦਤਾਂ ਵਿੱਚ ਇਨਕਲਾਬ ਨਹੀਂ ਲਿਆਉਂਦੇ। ਉਦਾਹਰਣ ਵਜੋਂ ਬਰੈਡ ਦਾ ਇਕ ਪੀਸ ਜਿੰਨੀ ਕਲੈਰੀ ਤਾਕਤ ਦਿੰਦਾ ਹੈ ਉਸ ਨੂੰ ਵਰਤਣ ਲਈ 40 ਮਿੰਟ ਕਸਰਤ ਦੀ ਜਰੂਰਤ ਪੈਂਦੀ ਹੈ ਸੋ ਜੇ ਕੋਈ ਚਾਹੁੰਦਾ ਹੈ ਕਿ ਭਾਰ ਘਟੇ ਤਾਂ ਉਹ ਵਾਧੂ ਰੋਟੀਆਂ ਨਾ ਖਾਵੇ। ਇਸ ਲਈ ਘੱਟ ਖਾਣਾ ਨਾ ਸਿਰਫ ਭਾਰ ਹੀ ਘਟਾਉਣ ਵਿੱਚ ਮੱਦਦ ਕਰਦਾ ਹੈ ਬਲਕਿ ਤੰਦਰੁਸਤ ਹੋਣ ਦੀ ਭਾਵਨਾ ਵੀ ਜਗਾਉਂਦਾ ਹੈ।

### ਵਰਤ ਰੱਖਣਾ :

ਆਮ ਧਾਰਨਾ ਹੈ ਕਿ ਪਾਚਨ ਪ੍ਰਣਾਲੀ ਨੂੰ ਅਰਾਮ ਦੇਣ ਲਈ ਵਰਤ ਫਾਇਦੇ ਮੰਦ ਹੈ ਪਰ ਇਸ ਦਾ ਕੋਈ ਠੋਸ ਵਿਗਿਆਨਕ ਕਾਰਨ ਨਹੀ ਹੈ। ਜਿਵੇਂ ਦਿਲ 24 ਘੰਟੇ ਧੜਕਦਾ ਰਹਿੰਦਾ ਹੈ ਇਵੇਂ ਹੀ ਸਾਡੀ ਪਾਚਨ ਪ੍ਰਣਾਲੀ ਵੀ 24 ਘੰਟੇ ਕੰਮ ਕਰਨ ਦੀ ਆਦੀ ਹੁੰਦੀ ਹੈ। ਇਸ ਨੂੰ ਕਿਸੇ ਵਾਧੂ ਅਰਾਮ ਦੀ ਜਰੂਰਤ ਨਹੀਂ ਹੁੰਦੀ। ਬਲਕਿ ਕਈ ਮਾਹਰ ਤਾਂ ਕਹਿੰਦੇ ਹਨ ਕਿ ਵਰਤ ਨੁਕਸਾਨ ਦੇਹ ਹੁੰਦਾ ਹੈ ਕਿਉਂ ਕਿ ਇਸ ਨਾਲ ਸਾਡੀ ਪਾਚਨ ਪ੍ਰਣਾਲੀ ਦਾ ਰੋਜ਼ਮਰਾ ਰੁਟੀਨ ਭੰਗ ਹੋ ਜਾਂਦਾ ਹੈ ਤੇ ਕਈ ਪਾਚਨ ਪ੍ਰਣਾਲੀ ਦੇ ਰਸ (Digestive Juices) ਵੀ ਹਿੱਲ ਜਾਂਦੇ ਹਨ।

----0 ----

ਬਾਲ ਕਲਮ

## ਟੂਣਾ

ਸੰਜੀਵ ਬਠਿੰਡਾ

ਟੂਣਾ ਇੱਕ ਅਜਿਹਾ ਨਾ ਹੈ ਜਿਸ ਨੂੰ ਲਾਈਲੱਗ ਆਦਮੀ ਔਰਤ ਆਮ ਰਾਹਾਂ ਵਿੱਚ ਕਰਦੇ ਹਨ। ਇਸ ਟੂਣੇ ਦਾ ਭਾਵ ਭੂਤ -ਪ੍ਰੇਤ ਅਤੇ ਕਸਰਾ ਆਦਿ ਨੂੰ ਠੀਕ ਕਰਨ ਵਾਸਤੇ ਕੀਤਾ ਜਾਂਦਾ ਹੈ। ਇਸ ਟੂਣੇ ਨੂੰ ਚੇਲੇ ਚਪਟੇ ਸਾਧਾਂ ਵਰਗੇ ਵਿਲਹੜ ਲੋਕ ਆਪਣੀ ਰੋਜ਼ੀ ਰੋਟੀ ਕਮਾਉਣ ਦੇ ਸਾਧਨ ਬਣਾਉਂਦੇ ਹਨ ਅਤੇ ਭੋਲੀ-ਭਾਲੀ ਜਨਤਾ ਨੂੰ ਵਹਿਮਾਂ ਭਰਮਾਂ ਵਿੱਚ ਪਾਉਂਦੇ ਹਨ। ਇਸ ਟੂਣੇ ਦਾ ਸਮਾਨ ਜੋ ਕਿ ਆਮ ਘਰਾ ਵਿਚ ਵਰਤੋਂ ਵਿੱਚ ਆਉਂਦਾ ਹੈ ਉਹ ਟੂਣੇ ਦਾ ਸਮਾਨ ਅਖਵਾਉਂਦਾ ਹੈ। ਟੂਣਾ ਆਮ ਕਰਕੇ ਮੰਗਲਵਾਰ, ਵੀਰਵਾਰ, ਸ਼ਨੀਵਾਰ ਅਤੇ ਐਤਵਾਰ ਨੂੰ ਰਾਤ ਨੂੰ ਰਸਤੇ ਵਿੱਚ ਧਰਿਆ ਜਾਂਦਾ ਹੈ। ਟੂਣੇ ਦਾ ਸਮਾਨ ਹੇਠ ਲਿਖੇ ਅਨੁਸਾਰ ਹੁੰਦਾ ਹੈ ਜਿਵੇਂ ਕੁੱਜਾ, ਨਾਰੀਅਲ ਗੁੱਟ, ਖੰਬਣੀ, ਚੂੜੀਆਂ, ਸੰਧੂਰ, ਆਂਡੇ ਮਾਸ ਦਾ ਟੁਕੜਾ, ਕੰਘਾ, ਪਰਾਂਦੀ, ਰਿਬਨ, ਸੁਰਮਾ, ਲਾਲ ਚੁੰਨੀ, ਸੈਂਟ ਕਰੀਮ, ਸ਼ਰਾਬ ਦਾ ਪਊਆ ਆਦਿ ਅਨਾਜ਼ ਜਿਵੇ ਚੌਲ, ਰਾਜਮਾਹ, ਸਰ੍ਹੋਂ, ਤਿਲ, ਗੁੜ ਆਦਿ ਹੁੰਦੇ ਹਨ। ਇਹ ਕੀਤਾ ਹੋਇਆ ਟੂਣਾ ਕਿਸੇ ਵੀ ਮਨੁੱਖ ਦਾ ਕੁਝ ਸਵਾਰ ਨਹੀਂ ਸਕਦਾ ਅਤੇ ਨਾ ਹੀ ਕਿਸੇ ਦਾ ਕੁਝ ਵਿਗਾੜ ਸਕਦਾ ਹੈ। ਇਨ੍ਹਾਂ ਟੂਣਿਆ ਤੋਂ ਸੁਚੇਤ ਰਹਿਣ ਲਈ ਆਮ ਜਨਤਾ ਨੂੰ ਜਾਣੂ ਕਰਵਾਇਆ ਜਾਂਦਾ ਹੈ ਕਿ ਇਹ ਟੂਣੇ ਦਾ ਸਮਾਨ ਜੋ ਦੁਕਾਨਦਾਰ ਕੋਲ ਹੁੰਦਾ ਹੈ ਉਸ ਦਾ ਇਹ ਟੂਣਾ ਕੁਝ ਨਹੀਂ ਵਿਗਾੜਦਾ, ਜਦੋਂ ਕਿ ਦੁਕਾਨਦਾਰ ਨੂੰ ਇਹ ਚੀਜਾਂ ਵੇਚ ਕੇ ਕਾਫੀ ਲਾਭ ਹੁੰਦਾ ਹੈ ਅਤੇ ਜੋ ਇਸ ਟੂਣੇ ਨੂੰ ਕੋਈ ਚੇਲਾ ਸਿਆਣਾ, ਸਾਧ ਜੋ ਕਿ ਮਾਨਸਿਕ ਰੋਗੀ ਪਾਸੋਂ ਟੂਣਾ ਕਰਵਾ ਕੇ ਕਾਫੀ ਧਨ ਕਮਾਉਂਦਾ ਹੈ। ਉਸ ਦਾ ਕੁਝ ਨਹੀਂ ਵਿਗੜਦਾ ਅਤੇ ਮਾਨਸਿਕ ਰੋਗੀ ਜੋ ਇਹ ਟੂਣਾ ਰਾਤ ਨੂੰ ਰਸਤੇ ਵਿਚ ਰੱਖਕੇ ਜਾਂਦਾ ਹੈ ਉਸ ਦਾ ਵੀ ਕੁਝ ਨਹੀਂ ਵਿਗੜਦਾ ਹੈ।

ਇਹ ਟੂਣਾ ਜੋ ਵਿਅਕਤੀ ਉਸ ਨੂੰ ਸਵੇਰ ਵੇਲੇ ਵੇਖਦਾ ਹੈ ਜਾਂ ਕੋਲ ਦੀ ਲੰਘਦਾ ਹੈ ਤਾਂ ਇਹ ਟੂਣਾ ਉਸ ਆਦਮੀ ਦਾ ਵੀ ਕੁਝ ਨਹੀਂ ਵਿਗਾੜ ਸਕਦਾ। ਇਸ ਟੂਣੇ ਦੇ ਸਮਾਨ ਨੂੰ ਹੱਥ ਨਾਲ ਚੁੱਕੇ ਕੇ ਇੱਕ ਪਾਸੇ ਕੀਤਾ ਜਾ ਸਕਦਾ ਹੈ। ਇਸ ਟੂਣੇ ਸਬੰਧੀ ਜੇਕਰ ਤੁਹਾਡੇ ਕੋਲ ਕੁਝ ਸਮਾਂ ਹੈ ਤਾਂ ਟੂਣੇ ਕੋਲ ਖੜ੍ਹਕੇ ਆਮ ਜਨਤਾ ਨੂੰ ਇਸ ਟੂਣੇ ਬਾਰੇ ਉਪਰ ਦੱਸੀ ਜਾਣਕਾਰੀ ਦੇ ਕੇ ਜਾਣੂ ਕਰਵਾਇਆ ਜਾ ਸਕਦਾ ਹੈ ਕਿ ਇਸ ਟੂਣੇ ਦਾ ਸਮਾਨ ਨਾ ਖਾਦਾ ਜਾਵੇ ਅਤੇ ਨਾ ਵਰਤਿਆ ਜਾਵੇ, ਕਿਉਂ ਕਿ ਇਸ ਵਿੱਚ ਜਹਿਰੀਲੀ ਜਾਨ ਲੈਵਾ ਕੈਮੀਕਲ (ਦਵਾਈਆਂ) ਦਾ ਮਿਸ਼ਰਨ ਹੋ ਸਕਦਾ ਹੈ ਕਿਉਂ ਕਿ ਇਹ ਜ਼ਹਿਰੀਲੀ ਚੀਜ਼ ਖਾਣ ਨਾਲ ਸਾਨੂੰ ਨੁਕਸਾਨ ਹੋ ਸਕਦਾ ਹੈ। ਅਜਿਹੇ ਟੂਣੇ ਤੇ ਡਰਨਾ ਨਹੀਂ ਚਾਹੀਦਾ।

----0----



## ਪਿੰਡ ਦੀ ਸੱਥ 'ਚੋਂ

ਐਸ. ਬਰਜਿੰਦਰ

**ਨੰਬਰਦਾਰ :** .......... ਓਏ ਆਹਾ ਕੁੜੀ ਕਿੰਨਾ ਦੀ ਐ ? ਕੱਲ੍ਹ ਪਿੰਡ 'ਚ ਸਕੂਟਰ ਤੇ ਚੜੀ ਫਿਰਦੀ ਸੀ। ਕਿਸੇ ਦੇ ਸਕੀਰੀ 'ਚ ਆਈ ਹੋਈ ਐ ?

**ਬਲਜੀਤ :** ਬਾਬਾ ਜੀ ਇਹ ਤਾਂ ਜੀਤੇ ਗਿੱਲ ਦੀ ਕੁੜੀ ਐ, ਚੰਡੀਗੜ੍ਹ 'ਚ ਡਾਕਟਰੀ ਦੀ ਪੜ੍ਹਾਈ ਕਰਦੀ ਐ ਛੁੱਟੀਆ ਕਰਕੇ ਆਈ ਹੋਈ ਐ।

**ਨਰੈਣ :** ਅੱਛਾ ! ............ ਬਈ ਆਹ ਤਾਂ ਜੀਤਾ ਸਾਰੇ ਪਿੰਡ 'ਚੋਂ ਨੰਬਰ ਲੈ ਗਿਆ, ਐਨੀ ਪੜ੍ਹਾਈ ਮੇਰੇ ਅਰਗਾ ਅਮਲੀ ਬੰਦਾ ਕਿਥੋਂ ਕਰਾਦੂ।"

**ਨੰਬਰਦਾਰ :** ਨੰਬਰ ਤਾਂ ਲੈ ਗਿਆ ਪਰ ਐਹੋ ਜਿਹੀਆਂ ਪੜ੍ਹਾਈਆਂ ਤੋਂ ਰੱਬ ਈ ਬਚਾਵੇ, ਦੇਖ ਕਿਵੇਂ ਘੁੱਟਣੀ ਪੈਂਟ ਪਾਈ ਹੋਈ ਐ, ਨਾਂ ਏਹਨੂੰ ਹੈਅ ਪਿਉ ਮੂਹਰੇ ਫਿਰਦੀ ਨੂੰ ਸੰਗ ਨੀਂ ਆਉਂਦੀ, ਮੈਂ ਤਾਂ ਆਹਨਾਂ ਇਹ ਉੱਠਦੀ ਬੈਠਦੀ ਕਿਵੇਂ ਹੋਊ।"

**ਬਲਜੀਤ :** ਬਾਬਾ ਜੀ ਚੰਡੀਗੜ੍ਹ 'ਚ ਤਾਂ ਫੈਸ਼ਨ ਈ ਏਹੀਆ...... ਹੁਣ ਜੇ ਉਥੇ ਆਪਣੇ ਪਿੰਡ ਆਲੇ ਦੇਸੀ ਕਪੜੇ ਪਾ ਕੇ ਕਾਲਜ ਜਾ ਵੜੇ ਤਾਂ ਕੁੜੀਆਂ ਮਖੌਲ ਈ ਕਰਨਗੀਆਂ ਨਾਲੇ ਫੈਸ਼ਨ ਨਾ ਕਰਨ ਵਾਲੀ ਕੁੜੀ ਨੂੰ ਉਹ ਅਨਪੜ੍ਹ ਈ ਸਮਝਦੀਆਂ।"

**ਨਰੈਣ :** ਬਈ ਆਪਾਂ ਤਾਂ ਲੰਬਰਦਾਰਾ ਤੇਰੇ ਅੱਲ ਆਂ, ਯਾਰ ਕੁੜੀਆਂ ਚਿੜੀਆਂ ਨੂੰ ਐਨੀ ਖੁੱਲ ਕੀ ਆਖ, ...... ਇਹ ਤਾਂ ਆ ਬੈਲ ਮੁਝੇ ਮਾਰ ਆਲੀ ਗੱਲ ਐ। ਪਿਉ ਦੀ ਪੱਗ ਨੂੰ ਲਾਜ ਲਵਾਉਣੀ ਐ।

**ਨੰਬਰਦਾਰ :** ਓ ਤੀਵੀਂ ਨੂੰ ਤਾਂ ਘੂਰੀ ਰੱਖੋ ........ ਕਾਕਾ ਤੂੰ ਹਜੇ ਏਸ ਕੰਮ 'ਚ ਪਿਆ ਨੀ ਪਿਆ। ਜਨਾਨੀ 'ਚ ਤਿੰਨ ਸੌ ਪੈਂਹਠ ਚਲਿੱਤਰ ਹੁੰਦੇ ਆ ਮਿੰਟ 'ਚ ਬੰਦੇ ਨੂੰ ਅਰਸ਼ ਤੇ ਪਲਾਂ 'ਚ ਬੰਦੇ ਨੂੰ ਫਰਸ਼ ਤੇ ਲਿਆ ਮਾਰਦੀਆਂ, ਏਹਨਾਂ ਨੂੰ ਤਾਂ ਜੁੱਤੀ ਥੱਲੇ ਈ ਰੱਖੋ ਫਿਰ ਸੂਤ ਆਉਂਦੀਆਂ।"

**ਨਰੈਣਾ :** ਨਾਲੇ ਸਿਆਣਿਆਂ ਨੇ ਤਾਂ ਕਿਹਾ ਬਈ ਤੀਵੀਂ ਦੀ ਤਾਂ ਮੱਤ ਈ ਗੁੱਤ ਪਿੱਛੇ ਹੁੰਦੀ ਐ।".

**ਬਲਜੀਤ :** ਇਹ 'ਸਿਆਣੇ' ਲੋਕ ਹੀ ਤਾਂ ਆਪਣੀ ਕਮਜ਼ੋਰੀਆਂ ਤੇ ਪੜਦਾ ਪਾਉਣ ਲਈ ਐਹੋ ਜਿਹੀਆਂ ਅਖੌਤਾਂ ਘੜਦੇ ਨੇ ਨਾਲੇ ਇਹ ਲੋਕ ਬਾਬੇ ਨਾਨਕ ਨਾਲੋਂ ਤਾਂ ਨੀਂ ਸਿਆਣੇ ਹੋ ਸਕਦੇ ਉਹਨੇ ਆਖਿਆ ਸੀ :

ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ।। ਤੇ ਤੁਸੀਂ ਕੀ ਪਤਾ ਕਿਨਾਂ ਸਿਆਣਿਆਂ ਦੀ ਗੱਲ ਕਰਦੇ ਓਂ।"

**ਨੰਬਰਦਾਰ:** ਓਏ ਪ੍ਰਤੱਖ ਨੂੰ ਪ੍ਰਮਾਣ ਕੀ ...... ਆਪਣੇ ਪਿੰਡ ਆਲੇ ਛੋਟੂ ਦੀ ਗੱਲ ਲੈ ਲਾ ਇਹ ਠੀਕ ਐ ਬਈ ਉਹ ਦਾਰੂ ਪੀਦੈ ਪਰ ਗਲਤ ਅੱਜ ਤਾਈਂ ਕਿਸੇ ਨੂੰ ਨੀ ਬੋਲਿਆ, ਸਾਰੇ ਪਿੰਡ ਚੋਂ ਗਊ ਬੰਦਾ ਐ ਉਹ, ਪਰ ਉਹਦੀ ਘਰ ਆਲੀ ਨੇ ਕੀ ਖੇਹ ਪੱਟੀ ਉਹਦੀ

ਦਿਨ ਦਿਹਾੜੇ ਝਿੜੀ ਆਲੇ ਸੰਤ ਨਾਲ ਭੱਜਗੀ, ਜੇ ਏਹੋ ਜਿਹੀ ਨੂੰ ਪਹਿਲਾਂ ਈ ਚੰਡ ਕੇ ਰੱਖਿਆ ਹੁੰਦਾ ਤਾਂ ਕੀ ਮਜ਼ਾਲ ਸੀ ਬਈ ਕਿਸੇ ਅੱਲੀ ਝਾਕ ਜਾਂਦੀ।"

**ਬਲਜੀਤ :** ਬਾਬਾ ਜੀ ? ਏਹਦੇ ਪਿੱਛੇ ਵੀ ਕਾਰਨ ਐ, ਛੋਟੂ ਉਹਦੇ ਵੱਲ ਬਿਲਕੁੱਲ ਧਿਆਨ ਨਹੀਂ ਸੀ ਦਿੰਦਾ, ਘਰ 'ਚ ਅੱਤ ਦੀ ਗਰੀਬੀ ਉਤੋਂ ਸ਼ਰਾਬ ਤੇ ਫਿਰ ਰੋਜ਼ਾਨਾ ਦੀ ਕੁੱਟਮਾਰ ਬੇਸ਼ੱਕ ਉਹਨੇ ਨਮੋਸ਼ੀ ਆਲਾ ਕੰਮ ਕੀਤਾ ਪਰ ਦੁੱਖੀ ਬੰਦਾ ਕੀ ਕਰੇ ਉਹਨੂੰ ਇਹੀ ਸਹੀ ਰਾਹ ਲੱਗਿਆ ਹੋਣਾ।

**ਨਰੈਣ :** ਲਗਦਿਆ ਸਹੀ ਰਾਹ ਦਿਆ ..... ਇਹ ਨਿਰੇ ਚਲਿੱਤਰ ਐ, ਜੁੱਤੀਆਂ ਆਲਾ ਹੈਨੀ ਸੀ ਕੋਈ।"

**ਬਲਜੀਤ :** ਜਨਾਨੀਆ ਚਲਿੱਤਰ ਕਿਉਂ ਨਾ ਕਰਨ? ਅਸੀਂ ਆਪ ਈਂ ਉਹਨਾਂ ਨੂੰ ਚਲਿੱਤਰ ਕਰਨ ਲਈ ਮਜ਼ਬੂਰ ਕਰਦੇ ਆ। ਹੁਣ ਮਰਦ ਕੀ ਬੁਰੇ ਕੰਮ ਨੀਂ ਕਰਦੇ, ਆਪ ਤਾਂ ਅਸੀਂ ਪਹਿਨ ਪੱਚਰ ਕੇ ਕਦੇ ਸ਼ਹਿਰ ਤੁਰਗੇ ਕਦੇ ਮੇਲੇ ਤੇ ਕਦੇ ਗਾਉਣ ਆਲੀ ਸੁਨਣ ਗਏ ਇਥੋਂ ਤੱਕ ਬਹੁਤੇ ਬੰਦੇ ਦੂਜਿਆਂ ਦੀਆਂ ਤੀਵੀਆਂ ਮਗਰ ਜੁੱਤੀਆਂ ਘਸਾਉਂਦੇ ਫਿਰਦੇ ਆ ....... ਸ਼ਰਾਬ ਪੀ ਕੇ ਤੀਵੀਂ ਨੂੰ ਕੁੱਟਣਾ, ਖੁੰਡ ਤੇ ਬੈਠ ਕੇ ਪਿੰਡ ਦੀਆਂ ਕੁੜੀਆਂ-ਬੁੜੀਆ ਦੀ ਪੁਣ-ਛਾਣ ਕਰਨੀ ਆਪਣਾ ਹੱਕ ਸਮਝਦੇ ਆ ਪਰ ਉਹ ਉਹਨਾਂ ਤੇ ਕੋਈ ਉਂਗਲ ਨੀਂ ਚੁੱਕਦਾ

**ਨੰਬਰਦਾਰ :** ਤੇਰੇ ਕਹਿਣ ਦਾ ਮਤਲਬ ਬਈ ਸਾਰੇ ਬੰਦੇ ਤੀਵੀਆਂ ਨੂੰ ਡਰਾ ਧਮਕਾ ਕੇ ਨੌਕਰ ਆਗੂੰ ਰੱਖਦੇ ਆ ਓਏ ਜੇ ਏਹਨਾਂ ਦੇ ਉੱਠਦੀਆਂ ਬਹਿੰਦੀਆਂ ਦੇ ਜੁੱਤੀਆਂ ਨਾ ਪੈਣ ਤਾਂ ਤੇਰੇ ਵਰਗੇ ਵੱਡੇ ਹਮਾਇਤੀ ਨੂੰ ਖੜੇ ਖੜੋਤੇ ਨੂੰ ਵੇਚ ਜਾਣ। ..... ਇਹਨਾਂ ਦੇ ਖੇਖਨ ਨੀ ਤੂੰ ਦੇਖੇ।"

**ਬਲਜੀਤ :** ਕੀ ਖੇਖਨ ਨੀਂ ਦੇਖੇ ਬਾਬਾ ਜੀ .......ਜੇ ਤੀਵੀਂ ਨੇ ਇੱਕ ਸੂਟ ਲੈਣਾ ਹੋਵੇ ਤਾਂ ਘਰ ਆਲੇ ਦੀਆਂ ਕਿੰਨੀਆਂ ਮਿੰਨਤਾਂ ਖੁਸ਼ਾਮਤਾਂ ਕਰਦੀ ਐ। ਆਪਣੀ ਗੱਲ ਮਨਾਉਣ ਲਈ ਉਸ ਨੂੰ ਹਰ ਰੋਜ਼ ਕੋਈ ਨਾ ਕੋਈ ਨਵਾਂ ਢੰਗ ਅਪਨਾਉਣਾ ਪੈਂਦਾ ਕਿਉ ? ....... ਕਿਉਂ ਕਿ ਬੰਦੇ ਜਨਾਨੀਆਂ ਦੀਆਂ ਲੋੜਾਂ ਨੂੰ ਗੌਲਦੇ ਈ ਕੁਸ਼ ਨੀ। ਬੰਦੇ ਤੀਵੀਆਂ ਨੂੰ ਮਸ਼ੀਨ ਸਮਝਦੇ ਆ, ........ ਰੋਟੀਆ ਪਕਾ ਲਈਆਂ, ਗੋਹਾ ਕੂੜਾ ਕਰ ਲਿਆ, ਬੱਚੇ ਪੈਦਾ ਕਰ ਲਏ ਸਿਰਫ ਇਹੀ ਕੰਮ ਤਾਂ ਨੀ ਜਨਾਨੀਆਂ ਦੇ, ਇਹਨਾਂ ਤੋਂ ਬਿਨਾਂ ਹੋਰ ਵੀ ਬਹੁਤ ਲੋੜਾਂ ਨੇ ਜਨਾਨੀਆਂ ਦੀਆਂ।"

**ਨਰੈਣ :** ਓਏ ਤੇਰੇ ਤਾਂ ਹਜੇ ਰੰਨ ਨੀਂ ਕੰਨ ਨੀਂ ਤੈਨੂੰ ਇਹ ਗੱਲਾਂ ਕੌਣ ਪੜ੍ਹਾਉਂਦਾ ?"

**ਬਲਜੀਤ** : ਚਾਚਾ ਕਿਤਾਬਾਂ ਦਸਦੀਆਂ ਨੇ ...... ਨਾਲੇ ਅਸੀਂ ਆਵਦੇ ਅੱਖੀਂ ਵੇਖਦੇ ਆਂ ਬਈ ਔਰਤਾਂ ਤੇ ਸਾਰਿਆਂ ਨਾਲੋਂ ਜਿਆਦਾ ਜ਼ੁਲਮ ਉਹਨਾਂ ਦੇ ਘਰ ਆਲੇ ਜਾਂ ਪਰਿਵਾਰ ਆਲੇ ਈ ਕਰਦੇ ਆ। ਦੁੱਖੀ ਤੇ ਮਜ਼ਬੂਰ ਜਨਾਨੀਆਂ ਨੂੰ ਪਖੰਡ ਕਰਨੇ ਪੈਂਦੇ ਆ ਫਿਰ ਸਾਰੇ ਨਾਲੇ ਤਾਂ ਉਹਨਾਂ ਦੇ ਪੈਰ ਫੜਦੇ ਨਾਲੇ ਪੈਸਾ ਖਰਾਬ ਕਰਦੇ ਆ ਰਹਿੰਦੀ ਖੂੰਹਦੀ ਕਸਰ ਸਾਧ ਕੱਢ ਦਿੰਦੇ ਆ ਉਹ ਇਨ੍ਹਾਂ ਦੀਆਂ ਮਜ਼ਬੂਰੀਆਂ ਦਾ ਨਜ਼ਾਇਜ ਫੈਦਾ ਲੈਂਦੇ ਆ ਤੀਵੀਆਂ ਦੱਸੋ ਕਿੱਧਰ ਨੂੰ ਜਾਣ ?"

**ਨਰੈਣ** : ਓ ਮੰਨਿਆ ਤੇਰੀ ਗੱਲ ਠੀਕ ਐ, ਪਰ ਸਾਰੇ ਸੰਤ ਇੱਕੋ ਜਿਹੇ ਨਹੀਂ ਹੁੰਦੇ ਜੇ ਸਾਰੇ ਇੱਕੋ ਜੇ ਹੋਣ ਤਾਂ ਫਿਰ ਹੇੜਾਂ ਦੀਆਂ ਹੇੜਾਂ ਕਿਉਂ ਡੇਰਿਆਂ ਤੇ ਤੁਰੀਆਂ ਫਿਰਦੀਆਂ ਐ ?

**ਬਲਜੀਤ** : ਘਰ 'ਚ ਸਾਰਿਆਂ ਨਾਲੋਂ ਦੁਖੀ ਹੁੰਦੀਆਂ ਈ ਔਰਤਾਂ ਨੇ ......... ਜੇ ਘਰ ਆਲਾ ਸ਼ਰਾਬ ਪੀਂਦਾ ਔਰਤ ਤਾਂ ਦੁਖੀ ਜੇ ਔਲਾਦ ਨਾ ਹੋਵੇ ਤਾਂ ਦੁਖੀ ਜੇ ਘਰ ਦੀ ਹਾਲਤ ਮੰਦੀ ਹੋਵੇ ਤਾਂ ਦੁਖੀ ਅਸਲ ਵਿੱਚ ਇਹ ਸਾਰੇ ਡੇਰੇ ਸਾਡੀ ਨਲਾਇਕੀ ਦਾ ਸਿੱਟੋ ਐ ਜੇ ਔਰਤ ਨੂੰ ਘਰ ਵਿਚ ਬਣਦਾ ਸਤਿਕਾਰ ਮਿਲੇ, ਉਸ ਦੀ ਹਰ ਜਰੂਰੀ ਲੋੜ ਪੂਰੀ ਹੋਵੇ ਫਿਰ ਉਹ ਸਾਧਾਂ ਦੇ ਡੇਰਿਆਂ ਤੇ ਕਿਉਂ ਜਾਊ ਭਲਾਂ ? ਅਸੀਂ ਨਾ ਤਾਂ ਆਪ ਕੋਈ ਅਕਲ ਦੀ ਗੱਲ ਸੁਣਦੇ ਆ ਤੇ ਨਾ ਹੀ ਤੀਵੀਆਂ ਨੂੰ ਘਰੋਂ ਬਾਹਰ ਨਿਕਲਣ ਦਿੰਦੇ ਆਂ। ਹਜੇ ਕਸੂਰ ਤੀਵੀਆਂ ਦਾ। "

**ਨੰਬਰਦਾਰ** : ਹੋਰ ਕਸੂਰ ਕੀਹਦਾ ਫਿਰ ? ਇਹ ਥੋਡੀਆਂ ਅਨੋਖੀਆਂ ਪੜ੍ਹਾਈਆਂ ਤੀਵੀਆਂ ਨੂੰ ਪੁੱਠੀਆਂ ਮੱਤਾ ਈ ਦੇਣਗੀਆਂ ।

**ਬਲਜੀਤ** : ਬਾਬਾ ਜੀ ਇਹਨਾਂ ਪੜਾਈਆ ਨੇ ਤਾਂ ਸਗੋਂ ਦੀ ਜਨਾਨੀਆਂ ਦੀ ਜੂਨ ਸੋਖੀ ਕਰਤੀ। ਪਹਿਲਾਂ ਜੇ ਕਿਸੇ ਜਨਾਨੀ ਦੇ ਬੱਚਾ ਨਾ ਹੋਣਾ, ਸਾਰਿਆਂ ਉਸ ਨੂੰ ਬਾਂਝ, ਕੁਲੱਛਣੀ ਤੇ ਹੋਰ ਪਤਾ ਨੀ ਕੀ ਕੁਸ਼ ਕਹਿਣਾ ਪਰ ਹੁਣ ਦੀਆਂ ਪੜਾਈਆਂ ਨੇ ਇਹ ਸਾਬਤ ਕਰਤਾ ਬਈ ਕਈ ਵਾਰ ਬੱਚਾ ਨਾ ਹੋਣ 'ਚ ਜਾਦਾ ਵਾਰੀ ਹੱਥ ਮਰਦ ਦਾ ਈ ਹੁੰਦਾ ।

**ਨਰੈਣ** : ਨੰਬਰਦਾਰਾ ਇਹ ਗੱਲ ਤਾਂ ਪੱਕੀ ਆ ਮੁੰਡੇ ਦੀ ਨਾਲੇ ਇਹਨਾਂ ਦੀ ਪੜਾਈਆ ਨੇ ਹੁਣ ਇੱਕ ਐਸੀ ਮਸ਼ੀਨ ਬਣਾਈ ਆ ਜਿਹੜੀ ਪਹਿਲਾ ਈ ਦੱਸ ਦਿੰਦੀ ਆਂ ਬਈ ਮੁੰਡਾ ਹੋਊ ਕਿ ਕੁੜੀ।"

**ਬਲਜੀਤ** : ਇਹ ਮਸ਼ੀਨ ਇਸ ਕੰਮ ਆਸਤੇ ਨਹੀਂ ਬਣੀ ਪਰ ਸਾਡੇ ਲੋਕਾਂ ਨੇ ਇਸ ਕੰਮ ਆਸਤੇ ਵਰਤਣੀ ਸ਼ੁਰੂ ਕਰ ਦਿੱਤੀ ਐ ਨਾਲੇ ਮੁੰਡਾ ਜਾਂ ਕੁੜੀ ਹੋਣਾ ਔਰਤ ਦੇ ਹੱਥ ਥੋੜ੍ਹੈ ਤੇ ਸਾਡੇ ਅਨਪੜ੍ਹ ਲੋਕ ਤਾਂ ਕੀ ਬਹੁਤੇ ਪੜ੍ਹੇ ਲਿਖੇ ਵੀ ਇਹਦੀ ਦੁਰਵਰਤੋਂ ਕਰਨ ਲੱਗ ਪਏ ਆ ਜੇ ਇਹ ਕੰਮ ਐ ਈ ਜਾਰੀ ਰਿਹਾ ਤਾਂ ਮੁੰਡਿਆਂ ਲਈ ਕੁੜੀਆ ਲੱਭਣੀਆਂ ਮੁਸ਼ਕਲ ਹੋ ਜਾਣਗੀਆਂ।

**ਨੰਬਰਦਾਰ**: ਲੱਭਣੀਆਂ ਕਿਉਂ ਨਹੀਂ ? ਅੱਗੇ ਲੋਕ ਸਾਧ ਸੰਤਾਂ ਤੋਂ ਮੁੰਡੇ ਦੀ ਦਾਤ ਮੰਗਦੇ ਹੁੰਦੇ ਸੀ ਹੁਣ ਕੁੜੀਆਂ ਮੰਗ ਲਿਆ ਕਰਨਗੇ। "

**ਨਰੈਣਾ** : ਨੰਬਰਦਾਰਾ ਇਹ ਤਾਂ ਬਾਜੀ ਉਲਟੀ ਪੈਜੂ ਫਿਰ ...... ਲੋਕੀਂ ਫਿਰ ਕੁੜੀਆਂ ਨੂੰ ਪੜ੍ਹਾਇਆ ਲਿਖਾਇਆ ਕਰਨਗੇ ਤੇ ਇਹ ਹਿਸਾਬ ਨਾਲ ਸਾਰਾ ਅਮਲ ਫੈਲਾ ਈ ਜਨਾਨੀਆਂ ਦਾ ਹੋਜੂ ।"

**ਬਲਜੀਤ** : ਨਹੀਂ ਚਾਚਾ ਐਂ ਨਹੀਂ ਹੋ ਸਕਦਾ .... ਜਿਥੇ ਸਾਡੇ ਮੁਲਕ 'ਚ ਮੂਰਖ ਲੋਕਾਂ ਦੀ ਘਾਟ ਨੀ ਉਥੇ ਪੜ੍ਹੇ ਲਿਖੇ ਤੇ ਅਗਾਂਹਵਧੂ ਵਿਚਾਰਾ ਵਾਲੇ ਲੋਕਾਂ ਦਾ ਵੀ ਘਾਟਾ ਨੀ ਉਹ ਲੋਕ ਕੁੜੀ ਜਾਂ ਮੁੰਡਾ ਜੰਮੇ ਦੀ ਖੁਸ਼ੀ ਇੱਕੋ ਜਿੰਨੀ ਮਨਾਉਂਦੇ ਆ। ਕੁੜੀਆਂ ਨੂੰ ਹਰ ਖੇਤਰ 'ਚ ਮੁੰਡਿਆਂ ਦੇ ਬਰਾਬਰ ਮੌਕੇ ਦਿੰਦੇ ਆ।

**ਨੰਬਰਦਾਰ** : ਐਹੋ ਜਿਹਾ ਕੁਸ਼ ਬਾਹਰਲੇ ਮੁਲਕਾਂ 'ਚ ਹੁੰਦਾ ਹੋਊ ਐਥੇ ਨੀਂ ਚੱਲਣਾ ਇਹੋ ਜਿਹਾ ਢਿਮ ਢਾਣਾ। "

**ਬਲਜੀਤ** : ਏਸੇ ਕਰਕੇ ਸਾਡਾ ਮੁਲਕ ਪਿੱਛੇ ਆ, ਬਾਹਰਲੇ ਮੁਲਕਾਂ ਦੀਆਂ ਤੀਵੀਆਂ ਚੰਨ ਤਾਰਿਆਂ ਤੇ ਜਾ ਆਈਆਂ, ਜਹਾਜ਼ ਚਲਾਉਂਦੀਆਂ ਨੇ ਕਾਨੂੰਨ ਘੜਦੀਆਂ ਨੇ ਰਾਜਨੀਤੀ ਵਿੱਚ ਪੂਰਾ ਹਿੱਸਾ ਲੈਂਦੀਆਂ ਨੇ ਮਰਦ ਨਾਲੋਂ ਕਿਸੇ ਗੱਲ 'ਚ ਘੱਟ ਨੀ ਉਹ। "

**ਨੰਬਰਦਾਰ** : ਚਾਹੇ ਉਹ ਕੁਸ਼ ਵੀ ਕਰਦੀਆਂ ਫਿਰਨ ਪਰ ਕਬੀਲਦਾਰੀ ਤਾਂ ਬੰਦਾ ਹੀ ਚਲਾ ਸਕਦੈ। ਜਨਾਨੀਆਂ ਨੀ।

**ਬਲਜੀਤ** : ਚੱਲ ਔਰਤ ਬਿਨਾ ਵੀ ਨੀ ਸਕਦੀ। ਜੇ ਔਰਤ ਕਬੀਲਦਾਰੀ 'ਚ ਪੁਰਾ ਸਹਿਯੋਗ ਨਾ ਦੇਵੇ ਤਾਂ ਘਰ ਖੱਖੜੀ ਆਗੂੰ ਖਿਲਰ ਜਾਂਦੈ। ਨਾਲੇ ਬਹੁਤੇ ਘਰਾਂ ਨੂੰ ਤਾਂ ਜਨਾਨੀਆਂ ਹੀ ਖਿਲਰਨ ਤੋਂ ਬਚਾਈ ਫਿਰਦੀਆਂ। ਘਰ ਦਾ ਸਾਰਾ ਲੈਣ ਦੇਣ ਬੁੜੀਆਂ ਈ ਕਰਦੀਆਂ। ਬੰਦੇ ਕਿਥੇ ਇਹ ਕੰਮ ਕਰਦੇ ਆ ........ ਸਾਡੇ ਮੁਲਕ 'ਚ ਅਰੁਨਾਚਲ ਪ੍ਰਦੇਸ਼ ਨਾਂ ਦਾ ਇੱਕ ਸੂਬਾ ਐ ਉਥੇ ਪਰਿਵਾਰ ਦੀ ਮੁੱਖੀ ਔਰਤ ਹੁੰਦੀ ਐ ਨਾ ਕਿ ਮਰਦ ਤੇ ਘਰ ਦਾ ਸਾਰਾ ਕੰਮ ਓਹੀ ਚਲਾਉਂਦੀ ਐ। ਤੇ ਜੇ ਕਿਤੇ ਘਰ ਦੀ ਮੁੱਖੀ ਪੜ੍ਹੀ ਲਿਖੀ ਸਿਆਣੀ ਸਮਝਦਾਰ ਔਰਤ ਹੋਵੇ ਤਾਂ ਇਸ ਮੁਲਕ ਦਾ ਬੇੜਾ ਪਾਰ ਨਾ ਹੋਵੇ।

**ਨਰੈਣ** : ਨੰਬਰਦਾਰਾ ਮੁੰਡੇ ਦੀ ਗੱਲ ਵਜ਼ਨਦਾਰ ਐ ਜੇ ਸਾਡੀਆਂ ਕੁੜੀਆਂ ਬੁੜੀਆਂ ਪੜ੍ਹ ਜਾਣ ਤਾਂ ਸਾਡੀ ਆਉਣ ਵਾਲੀ ਪੀੜੀ ਬਲਜੀਤੇ ਤੋਂ ਵੀ ਚਾਰ ਪੈਰ ਗਾਂਹ ਹੋਊਗੀ ...... ਕਿਉਂ ਬਈ ਮੁੰਡਿਆ ਠੀਕ ਐ ਨਾਂ ? ...... ਚੰਗਾ ਚਲਦੇ ਆ ਫਿਰ। "

---

ਸਫਾ 22 ਦਾ ਬਾਕੀ

## ਹੱਡੀਬੀਤੀ

ਉਹਨਾਂ ਦਾ ਇੱਕੋ ਸਹਾਰਾ ਹਾਂ। ਉਹ ਵੀ ਵਹਿਮਾਂ ਭਰਮਾਂ ਵਿੱਚੋਂ ਨਿਕਲ ਚੁੱਕੇ ਹਨ। ਮੇਰੇ ਘਰਦਿਆਂ ਨੇ ਮੇਰੇ ਕਈ ਤਵੀਤ ਪਾਏ। ਰੱਖਾਂ ਪਾਈਆਂ। ਪਰ ਉਹ ਕੰਮ ਨਾ ਆਈਆਂ। ਮੈਨੂੰ ਉਹਨਾਂ ਸਾਧਾ ਕੋਲ ਲਿਜਾਣ ਦੀ ਬਹੁਤ ਕੋਸ਼ਿਸ਼ ਕੀਤੀ। ਪਰ ਮੈਂ ਨਹੀਂ ਗਿਆ। ਸਗੋਂ ਮੈਂ ਫਗਵਾੜੇ ਮਾਸਟਰ ਸੁਖਦੇਵ ਸਿੰਘ ਮਾਹੀ ਦੇ ਕੋਲ ਚਲਾ ਜਾਣਾ ਜਿਸ ਨਾਲ ਮੇਰੇ ਮਨ ਨੂੰ ਸਕੂਲ ਆ ਜਾਂਦਾ ਸੀ। ਜੇਕਰ ਮੇਰਾ ਹੋਰ ਵੀ ਭਰਾ ਇਸ ਨੂੰ ਪੜ੍ਹੇ ਤਾਂ ਉਹ ਮਖੌਲ ਨਾ ਸਮਝੇ ਜੋ ਤਰਕਸ਼ੀਲ ਸੁਸਾਇਟੀ ਕਹਿੰਦੀ ਹੈ । ਉਹ ਪੱਥਰ ਤੇ ਲਕੀਰ ਹੈ ਕਦੀ ਮਿਟ ਨਹੀਂ ਸਕਦੀ। ਤਾਂਈਓ ਤਾਂ ਕਈ ਵਾਰ ਖੁਸ਼ੀ ਵਿੱਚ ਮੇਰੇ ਮਨ ਅੰਦਰੋਂ ਅਵਾਜ਼ ਉੱਠ ਪੈਂਦੀ ਹੈ ਕਿ ਤਰਕਸ਼ੀਲ ਸੁਸਾਇਟੀ ਜਿੰਦਾਬਾਦ। ਕੱਢਦੀ ਦੇਸ਼ ਚੋਂ ਭੂਤ ਪ੍ਰੇਤਾਂ ਨੂੰ ਬਾਹਰ।



# ਅੰਧਵਿਸ਼ਵਾਸ਼ ਦੇ ਖਿਲਾਫ ਯੁੱਧ ਵਿਚੋਂ ਇਕ ਨਵਾਂ ਅਧਿਆਇ

## ਮੇਰੀ ਕਨੇਡਾ ਫੇਰੀ ਤੋਂ ਕੁਝ ਪ੍ਰਭਾਵ -ਤਰਲੋਚਨ ਸਿੰਘ

ਇਸ ਵਕਤ ਜਦਕਿ ਵਿਗਿਆਨ ਦਾ ਸੂਰਜ ਗੋਡੇ ਗੋਡੇ ਚੜ੍ਹ ਆਇਆ ਹੈ ਸਾਡੀ ਧਰਤੀ ਦੀ ਵਸੋਂ ਦਾ ਵੱਡਾ ਹਿੱਸਾ ਦਕੀਆ ਨੂਸੀ ਧਾਰਨਾਵਾਂ, ਵੇਲਾ ਵਿਹਾ ਚੁਕੇ ਸੰਕਲਪਾਂ ਦੇ ਅੰਧ ਵਿਸ਼ਵਾਸ਼ ਦੀ ਘੁੱਟ ਕੇ ਬੁੱਕਲ ਮਾਰੀ ਘੂਕ ਸੌਂ ਰਿਹਾ ਹੈ।

ਚੇਤਨਾ ਦਾ ਹੋਕਰਾ ਸੁਣ ਉਹ ਪਲ ਦੀ ਬੁੱਕਲ ਚੋਂ ਮੂੰਹ ਬਾਹਰ ਕੱਢ ਤੱਕਦੇ, ਅੱਖਾਂ ਮਲਦੇ , ਹੈਰਾਨੀ ਨਾਲ ਆਲੇ ਦੁਆਲੇ ਨੂੰ ਦੇਖਦੇ ਪਰੰਤੂ ਪਲ ਪਿਛੋਂ ਉਹ ਫਿਰ ਸੌਣ ਦਾ ਹੀ ਆਹਰ ਕਰਦੇ ਹਨ। ਇਸ ਗੱਲ ਤੋਂ ਬੇਖਬਰ ਕਿ ਉਹਨਾਂ ਦੇ ਘਰ ਨੂੰ ਭਗਵਿਆਂ ਕੱਪੜਿਆਂ ਵਾਲੇ ਲੰਬੀਆਂ ਜਟਾਂ ਤੇ ਬੋਦੀਆਂ ਵਾਲੇ ਡਾਕੂਆਂ ਦਾ ਗਿਰੋਹ ਲੁੱਟੀ ਜਾ ਰਿਹਾ ਹੈ।

ਅਜਿਹੀ ਸਥਿਤੀ ਚਿੰਤਾਜਨਕ ਹੈ-ਅਜਿਹੀ ਸਥਿਤੀ ਬਦਲਣੀ ਚਾਹੀਦੀ ਹੈ-ਅਜਿਹੀ ਸਥਿਤੀ ਵਿਚ ਹੋਕਰੇ ਦੀ ਨਹੀਂ, ਲਗਾਤਾਰ ਹੋਕਰਿਆਂ ਦੀ, ਹਲੂਣਿਆਂ ਦੀ ਜਰੂਰਤ ਹੈ। ਇਸੇ ਕਾਰਜ ਨੂੰ ਪ੍ਰਣਾਈ ਤਰਕਸ਼ੀਲ ਸੁਸਾਇਟੀ ਆਪਣਾ ਇਤਿਹਾਸਕ ਰੌਲ ਅਦਾ ਕਰ ਰਹੀ ਹੈ।

ਪਿਛਲੇ ਦਿਨੀਂ ਜਦੋਂ ਇੱਕ ਅਦਾਕਾਰ ਦੇ ਤੌਰ ਤੇ ਧਰਤੀ ਦੇ ਐਨ ਦੂਜੇ ਪਾਸੇ ਕੈਨੇਡਾ ਵਰਗੇ ਵਿਸ਼ਾਲ ਮੁਲਕ ਵਿਚ ਨਾਟਕ ਮੰਚਣ ਲਈ ਬੁਲਾਵਾ ਮਿਲਿਆ ਤਾਂ ਵੱਖ-ਵੱਖ ਸ਼ਹਿਰਾਂ ਵਿੱਚ ਪ੍ਰੋਗਰਾਮ ਆਯੋਜਿਤ ਕਰਨ ਵਾਲੀਆਂ ਸੰਸਥਾਵਾਂ ਦੀ ਅਮਬਰੇਲਾ ਜਥੇਬੰਦੀ ਡੈਮੋਕ੍ਰੈਟਿਕ ਪੀਪਲਜ਼ ਆਰਗੇਨਾਈਜੇਸ਼ਨ ( D.P.O.) ਦੇ ਜਨਰਲ ਸਕੱਤਰ ਨਾਹਰ ਸਿੰਘ ਹੋਰਾਂ ਫੋਨ ਤੇ ਮੈਨੂੰ ਕਿਹਾ ਕਿ ਆਉਂਦੇ ਵਕਤ ਮੈਜਿਕ ਦਾ ਕੁਝ ਸਮਾਨ, ਕਿਤਾਬਾਂ ਤੇ ਤਰਕਸ਼ੀਲ ਲਹਿਰ ਬਾਰੇ ਬੋਲਣ ਦੀ ਤਿਆਰੀ ਕਰਕੇ ਆਉਣਾ। ਨਾਹਰ ਸਿੰਘ ਔਜਲਾ ਤਰਕਸ਼ੀਲ ਲਹਿਰ ਦੇ ਮੁੱਢਲੇ ਦੌਰ ਦੇ ਸ਼ਹਿਰਦ ਆਗੂਆਂ ਵਿੱਚੋਂ ਸਨ ਤੇ ਸਮਰਾਲਾ ਇਕਾਈ ਵਿੱਚ ਅਸੀਂ ਇਕੱਠਿਆਂ ਡੇਰਿਆਂ ਦੇ ਬਾਬਿਆਂ ਨੂੰ ਭਾਜੜਾਂ ਪਾਉਂਦੇ ਰਹੇ ਸਾਂ।

ਮੈਂ ਹੈਰਾਨ ਵੀ ਹੋਇਆ, ਇਸੇ ਹੈਰਾਨੀ ਚੋਂ ਮੈਂ ਉਸ ਨੂੰ ਪੁੱਛਿਆ ਕਿ ਕੀ ਕੈਨੇਡਾ ਵਰਗੇ ਵਿਕਸਤ ਮੁਲਕ ਵਿੱਚ ਵੀ ਅੰਧ ਵਿਸ਼ਵਾਸ਼-ਏਸ ਹੱਦ ਤੱਕ ਹੈ ਕਿ ਜਿਸ ਖਿਲਾਫ ਬਕਾਇਦਾ ਜਹਾਦ ਦੀ ਜਰੂਰੀ ਹੈ ? ਨਾਹਰ ਔਜਲਾ ਦਾ ਜੁਆਬ ਸੀ , " ਆਪਣੇ ਦੇਸ਼ ਚੋਂ ਗਏ ਖਾਸ ਕਰ ਆਪਣੀ ਪੰਜਾਬੀ ਕਮਿਊਨਿਟੀ ਦੇ ਲੋਕ ਸੋਚ ਪੱਖੋਂ ਪੰਜਾਬ ਦੇ ਪਿਛਾਖੜੀ ਵਿਚਾਰਾਂ ਵਾਲੇ ਹੀ ਹਨ ਬਹੁਤੇ, ਬਾਕੀ ਤੂੰ ਆ ਕੇ ਦੇਖ ਈ ਲੈਣੇ- ਤਿਆਰੀ ਕਰਕੇ ਆਉਣੀ। "

ਮੇਰੇ ਲਈ ਇੱਕ ਅਜੀਬ ਪ੍ਰਸ਼ਨ ਪੈਦਾ ਹੋ ਗਿਆ ਸੀ ਤੇ ਇੱਕ ਉਤਸੁਕਤਾ ਵੀ। ਕੁਝ ਇਹੋ ਜਿਹੇ ਹੀ ਭਾਵਾਂ ਦੀ ਗੱਲ ਸ: ਗੁਰਸ਼ਰਨ ਸਿੰਘ ਹੋਰਾਂ ਵੀ ਮੇਰੇ ਨਾਲ ਸਾਂਝੀ ਕੀਤੀ। ਇਸੇ ਦੌਰਾਨ ਤਰਕਸ਼ੀਲ ਸੁਸਾਇਟੀ ਪੰਜਾਬ ( ਰਜਿ: ) ਦੇ ਵੱਖ ਵੱਖ ਆਗੂਆਂ ਨੇ ਮੈਨੂੰ ਤਰਕਸ਼ੀਲ ਲਹਿਰ ਸਬੰਧੀ ਗੱਲਬਾਤ ਕਰਨ ਦੀ ਪੂਰੀ ਜ਼ਿਮੇਵਾਰੀ ਸੌਂਪ ਦਿੱਤੀ। ਕੁਝ ਮੈਜਿਕ ਦਾ ਸਮਾਨ, ਕਿਤਾਬਾਂ ਰਸੀਦ ਬੁੱਕ, ਤਰਕਸ਼ੀਲ ਮੈਗਜ਼ੀਨ ਆਦਿ ਦੇ ਕੇ ਪੂਰੇ ਟੂਰ ਦੀ ਪਲਾਨਿੰਗ ਲਈ ਖੁੱਲ੍ਹ ਕੇ ਵਿਚਾਰ ਵਟਾਂਦਾਰਾ ਕੀਤਾ। ਖਾਸ ਤੌਰ ਤੇ ਮਾ. ਰਾਜਿੰਦਰ ਭਦੌੜ ਤੇ ਤਕਰਸ਼ੀਲ ਦੇ ਮੁੱਖ ਪ੍ਰਬੰਧਕ ਦਲਬੀਰ ਸਿੰਘ ਹੋਰਾਂ ਅਪਣਾ ਪੂਰਾ ਤੇ ਕੀਮਤੀ ਵਕਤ ਦੇ ਕੇ ਇਸ ਫੇਰੀ ਦੇ ਕੇ ਹਰ ਪੱਖ ਨੂੰ ਘੋਖਿਆ।

ਮੇਰੇ ਉਪਰ ਪਹਿਲਾਂ ਹੀ 'ਸਰਦਲ' ਮੈਗਜ਼ੀਨ ਦੇ ਮੁੱਖ ਸੰਪਾਦਕ ਹੋਣ ਦੇ ਅਤੇ ਸਾਹਿਤਕ ਤਾਲਮੇਲ ਦਾ ਜ਼ਿਮਾ ਸੀ। ਪੰਜਾਬ ਲੋਕ ਸਭਿਆਚਾਰ ਮੰਚ (ਪਲਸਮੰਚ) ਦੇ ਮੀਤ ਪ੍ਰਧਾਨ ਵਲੋਂ ਕੁਝ ਜੱਥੇਬੰਦਕ ਰਾਬਤਾ ਵੀ ਬਣਾਉਣਾ ਸੀ। ਇਸ ਦੇ ਨਾਲ ਹੀ ਨਾਟਕਾਂ ਦੀ ਜ਼ਿਮੇਵਾਰੀ ਵੀ ਕਾਫੀ ਵੱਡੀ ਸੀ। ਫਿਰ ਵੀ ਤਰਕਸ਼ੀਲ ਸੁਸਾਇਟੀ ਵਲੋਂ ਲਾਈ ਜ਼ਿਮੇਵਾਰੀ ਦੀ ਮਹੱਤਤਾ ਨੂੰ ਘਟਾ ਕੇ ਨਹੀਂ ਦੇਖਿਆ ਜਾ ਸਕਦਾ ਸੀ। ਪੰਜਾਬ ਭਰ 'ਚ ਕੀਤੇ ਅੰਧ ਵਿਸ਼ਵਾਸ਼ ਵਿਰੋਧੀ ਕੰਮ ਨੂੰ ਕੈਨੇਡਾ ਦੇ ਲੋਕਾਂ ਨਾਲ ਸਾਂਝਾ ਕਰਨਾ, ਉਹਨਾਂ ਨੂੰ ਵੀ ਇਸ ਜਦੋ ਜਹਿਦ 'ਚ ਕੁੱਦਣ ਲਈ ਪ੍ਰੇਰਨਾ ਵੀ ਬਹੁਤ ਹੀ ਮਹੱਤਵਪੂਰਨ ਸੀ।

ਜਦੋਂ ਅਸੀਂ ਟਰਾਂਟੋ ਜਾ ਕੇ ਉਤਰੇ ਤਾਂ ਏਅਰਪੋਰਟ ਤੇ ਹੀ ਸਾਨੂੰ ਲੈਣ ਆਏ ਸਾਡੇ ਮਿੱਤਰ ਪ੍ਰਬੰਧਕਾਂ ਨੇ ਤਰਕਸ਼ੀਲ ਲਹਿਰ ਬਾਰੇ ਗੱਲਾਂ ਕਰਨੀਆ ਸ਼ੁਰੂ ਕਰ ਦਿੱਤੀਆਂ। ਮਨ ਨੂੰ ਤਸੱਲੀ ਹੋਈ ਕਿ ਇਹਨਾਂ ਨੂੰ ਸੱਚੀਉਂ ਤਾਂਘ ਹੈ ਇਸ ਲਹਿਰ ਬਾਰੇ ਜਾਨਣ ਦੀ।

ਟਰਾਂਟੋ 'ਚ ਨਾਹਰ ਔਜਲਾ ਤੇ ਰਛਪਾਲ ਦੋਸਾਂਝ ਦੇ ਘਰ ਸਾਡੀ ਠਹਿਰ ਬਣੀ। ਸ਼ਾਮੀਂ ਕੰਮਾਂ ਤੋਂ ਵਿਹਲੇ ਹੋ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਟਰਾਂਟੋ ਦੇ ਪ੍ਰਧਾਲ ਬਲਦੇਵ ਰਹਿੱਪਾ, ਸਵਰਨ ਸਿੰਘ, ਤ੍ਰਿਲੋਚਨ ਸਿੰਘ, ਪ੍ਰੀਤਮ ਸਿੰਘ ਮਾਣਕੀ ਤੋਂ ਇਲਾਵਾ ਹੋਰ ਲੋਕ ਜਦੋਂ ਵੀ ਜੁੜਦੇ ਤਾਂ ਨਾਟਕਾਂ ਦੀ ਚੱਲ ਰਹੀ ਤਿਆਰੀ ਤੇ ਗੱਲਬਾਤ ਤੋਂ ਬਾਦ ਦੇਰ ਤੱਕ ਤਰਕਸ਼ੀਲ ਸੁਸਾਇਟੀ ਦੇ ਕੰਮਾਂ ਬਾਰੇ ਤਰਕਸ਼ੀਲ ਲਹਿਰ ਦੇ ਦੇਸ਼ ਵਿਆਪੀ ਪਸਾਰ ਬਾਰੇ ਚਰਚਾ ਚੱਲਦੀ ਰਹਿੰਦੀ। ਜਦੋਂ ਵੀ ਕਿਸੇ ਘਰ ਡਿਨਰ ਸੱਦਾ ਹੁੰਦਾ ਤਾਂ ਹੋਰ ਬਹੁਤ ਸਾਰੇ ਲੋਕ ਜੁੜਦੇ ਘੁੰਮ ਘੁਮਾ ਕੇ ਗੱਲ ਅੰਧ ਵਿਸ਼ਵਾਸ਼ ਦੇ ਫੈਲਾਅ ਦੀ ਉਸ ਦੇ ਖਿਲਾਫ ਚੇਤਨਾ ਦੀ ਆ ਖੜ੍ਹਦੀ।

ਟੋਰਾਂਟੋ, ਕੈਨੇਡਾ ਦਾ ਸਭ ਤੋਂ ਵੱਡਾ ਸ਼ਹਿਰ ਹੈ। ਇਥੇ ਪੰਜਾਬੀ ਕਮਿਊਨਿਟੀ ਬਹੁਤ ਵੱਡੀ ਗਿਣਤੀ 'ਚ ਵਸਦੀ ਹੈ। ਕੈਨੇਡਾ ਦੇ ਸਾਰੇ ਸ਼ਹਿਰਾਂ ਦੀ ਹੀ ਇਹ ਵਰਨਣਯੋਗ ਖਾਸੀਅਤ ਹੈ ਕਿ ਇਥੇ ਵੱਖ ਵੱਖ ਕਮਿਊਨਿਟੀਆ ਆਪਣੇ ਆਪਣੇ ਰੇਡੀਉ ਪ੍ਰੋਗਰਾਮਾਂ ਦੇ ਮਾਧਿਅਮ ਰਾਹੀਂ ਹੀ ਜੁੜੀਆ ਹੋਈਆਂ ਹਨ। ਟੋਰਾਂਟੋ 'ਚ ਠਹਿਰ ਦੌਰਾਨ ਕੋਈ 6 ਰੇਡੀਉ ਪ੍ਰੋਗਰਾਮਾਂ 'ਚ ਤਰਕਸ਼ੀਲ ਸੋਚ ਬਾਰੇ

ਵਿਸਥਾਰ 'ਚ ਗੱਲਬਾਤ ਟੋਰਾਂਟੋ ਵਾਸੀਆਂ ਨਾਲ ਕਰਨ ਦਾ ਮੌਕਾ ਮਿਲਿਆ। ਕਿਉਂ ਕਿ ਕੈਨੇਡਾ ਦੇ ਵੱਡੇ ਸ਼ਹਿਰਾਂ 'ਚ ਵਸਦਾ ਪੰਜਾਬੀ ਕਮਿਊਨਿਟੀ ਦਾ ਹਰ ਮਨੁੱਖ ਕਿਵੇਂ ਨਾ ਕਿਵੇਂ ਰੇਡੀਉ ਦੇ ਪੰਜਾਬੀ ਪ੍ਰੋਗਰਾਮ ਨਾਲ ਜੁੜਿਆ ਹੈ ਸੋ ਜਦੋਂ ਰੇਡੀਉ ਤੋਂ ਵਿਚਾਰ ਲੋਕਾਂ ਤੱਕ ਪੁੱਜਦੇ ਤਾਂ ਚਰਚਾ ਪੂਰੇ ਸ਼ਹਿਰ ਚ ਫੈਲਦੀ। ਉਥੇ ਇਕ ਹੋਰ ਵੀ ਤਰੀਕਾ ਹੈ ਲੋਕਾਂ ਨੂੰ ਗੱਲਬਾਤ ਵਿੱਚ ਸ਼ਾਮਲ ਕਰਨ ਦਾ - ਏਅਰ ਤੇ ਗੱਲਬਾਤ ਯਾਨੀ ਕਿ ਫੋਨ ਤੇ, ਲੋਕ ਰੇਡੀਉ ਤੋਂ ਬੋਲ ਰਹੇ ਵਕਤਾ ਨਾਲ ਗੱਲ ਕਰ ਸਕਦੇ ਹਨ-ਓਹਨਾਂ ਦਾ ਸਵਾਲ ਤੇ ਵਕਤਾ ਦਾ ਜਵਾਬ ਦੋਨੋਂ ਨਾਲ ਦੀ ਨਾਲ ਪ੍ਰਸਾਰਿਤ ਹੁੰਦੇ ਹਨ। ਪਹਿਲਾਂ ਇੰਟਰਵਿਊ ਹੁੰਦੀ ਫਿਰ ਲੋਕਾਂ ਵਲੋਂ ਸਵਾਲਾਂ ਦਾ ਤੇ ਜੁਆਬਾ ਦਾ ਸਿਲਸਿਲਾ ਚੱਲਦਾ-ਇੰਝ ਉਹ ਪ੍ਰੋਗਰਾਮ ਇੱਕ ਤਰ੍ਹਾਂ ਨਾਲ ਵੱਡਾ ਸੈਮੀਨਾਰ ਹੋ ਨਿੱਬੜਦਾ ਤੇ ਸਾਰੇ ਸਰੋਤੇ ਇਸ ਵਿੱਚ ਸਵਾਲਾਂ ਰਾਹੀਂ ਸ਼ਮੂਲੀਅਤ ਕਰਦੇ। ਗੱਲ ਕੀ ਪੂਰੇ ਸ਼ਹਿਰ ਦੀ ਪੰਜਾਬੀ ਕਮਿਊਨਿਟੀ ਇਸ ਵੱਡੀ ਬਹਿਸ ਵਿੱਚ ਹਿੱਸਾ ਲੈਂਦੀ। ਪ੍ਰੋਗਰਾਮ ਤੋਂ ਬਾਦ ਵੀ ਫੋਨ ਆਉਂਦੇ। ਟੋਰਾਂਟੋ ਦੇ ਪ੍ਰਬੰਧਕਾਂ ਨੇ ਖਾਸ ਤੌਰ ਤੇ ਮੀਡੀਏ ਨੂੰ ਪ੍ਰੋਗਰਾਮਾਂ ਦੀ ਐਡਵਰਟਾਈਜ਼ਮੈਂਟ ਲਈ ਵਰਤਣ ਦਾ ਤਹਿ ਕੀਤਾ ਸੀ। ਮੈਂ ਮਹਿਸੂਸ ਕੀਤਾ ਕਿ ਲੋਕਾਂ ਦੀ ਤਰਕਸ਼ੀਲ ਸੋਚ ਵਿੱਚ ਰੁਚੀ ਉਹਨਾਂ ਦੇ ਅੰਧ ਵਿਸ਼ਵਾਸ਼ ਹੱਥੋਂ ਸਤੇ ਹੋਣ ਕਰਕੇ ਹੀ ਹੈ।

ਪਹਿਲੇ ਹੀ ਦਿਨ ਤੋਂ ਮੇਰੀ ਦਿਲਚਸਪੀ ਇਸ ਗੱਲ ਵਿੱਚ ਸੀ ਕਿ ਕੈਨੇਡੀਅਨ ਪੰਜਾਬੀ ਲੋਕਾਂ ਵਿੱਚ ਅੰਧ ਵਿਸ਼ਵਾਸ਼ ਦਾ ਸਰੂਪ ਕੀ ਹੈ? ਕਾਰਣ ਕਿਹੜੇ ਹਨ ਕਿ ਏਡੇ ਵਿਕਸਤ ਮੁਲਕ ਦੀ ਸਾਡੀ ਕਮਿਉਨਿਟੀ ਪਿਛਾਖੜੀ ਵਹਿਮਾਂ ਭਰਮਾਂ ਨੂੰ ਚਿੰਬੜੀ ਹੈ? ਏਥੇ ਲੋਕਾਂ ਦੀ ਲੁੱਟ ਕਰਨ ਲਈ ਦੇਵਪੁਰਸ਼ਾਂ ਦੇ ਕੀ ਹੱਥਕੰਡੇ ਤੇ ਢੰਗ ਤਰੀਕੇ ਹਨ ?

ਏਸ ਦੌਰਾਨ ਵਿਚਰਦਿਆਂ ਮੈਂ ਜੋ ਪ੍ਰਭਾਵ ਗ੍ਰਹਿਣ ਕਰ ਸਕਿਆ,ਉਹਨਾਂ ਨੂੰ ਵੱਖ ਵੱਖ ਸ਼ਹਿਰਾਂ ਦੇ ਪ੍ਰਬੰਧਕ ਸਾਥੀਆਂ ਨਾਲ ਡਿਸਕਸ ਕਰਦਿਆਂ ਸਿੱਟੇ ਕੱਢ ਸਕਿਆ,ਉਹਨਾਂ ਮੁਤਾਬਿਕ ਸਭ ਤੋਂ ਪਹਿਲੀ ਗੱਲ ਤਾਂ ਇਹ ਕਿ ਸਾਡੇ ਪੰਜਾਬ ਤੋਂ ਗਏ ਸਾਡੇ ਭਾਈਚਾਰੇ ਦੇ ਲੋਕ ਉਹੀ ਪਿਛਾਂਹਖਿੱਚੂ ਮਾਨਸਿਕ ਢਾਂਚਾ ਰੱਖੀ ਬੈਠੇ ਹਨ। ਉਥੇ ਜਾਂਦਿਆ ਹੀ ਸੈਟਲ ਹੋਣ ਲਈ ਇਥੋਂ ਤੱਕ ਕਿ ਦੋ ਵਕਤ ਦੀ ਰੋਟੀ ਤੇ ਹੋਰ ਜਰੂਰਤਾਂ ਲਈ ਬਹੁਤ ਸਖਤ ਮੁਸ਼ੱਕਤ ਕਰਨੀ ਪੈਂਦੀ ਹੈ। ਕੰਮ ਦਾ ਬੋਝ ਅਸਹਿ ਹੈ। ਦੂਜੇ ਕੰਮ ਦੀ ਅਨਿਸ਼ਚਤਤਾ ਹਰ ਪਲ ਲਈ ਰਹਿੰਦੀ ਹੈ।

ਇਥੇ ਜੌਬ ਦਾ Stress ਹਰ ਬਸ਼ਰ ਦੀ ਮਾਨਸਿਕ ਸ਼ਾਂਤੀ ਨੂੰ ਘੁਣ ਵਾਂਗ ਖਾ ਰਿਹਾ ਹੈ। ਨਵੀਂ ਪੀੜ੍ਹੀ ਦੇ ਸੋਚਣ ਦਾ ਢੰਗ ਪੁਰਾਣੀ ਪੀੜ੍ਹੀ ਤੋਂ ਅਕਸਰ ਹੀ ਵੱਖਰਾਂ ਹੁੰਦਾ ਹੈ। ਇਥੇ ਵੀ ਦੋਵਾਂ ਪੀੜ੍ਹੀਆਂ ਦਾ ਮਾਨਸਿਕ ਟਕਰਾਅ ਦਰਪੇਸ਼ ਹੈ। ਨਵੀਂ ਪੀੜੀ ਦੇ ਮੁੰਡੇ ਕੁੜੀਆਂ ਨੂੰ ਅਕਸਰ ਉਥੋਂ ਦੇ ਹੋਰਨਾਂ ਕਮਿਊਨਿਸਟੀਆਂ ਦੇ ਵਿਦਿਆਰਥੀਆਂ ਨਾਲ ਪੜ੍ਹਨਾ ਤੇ ਵਿਚਰਨਾ ਪੈਂਦਾ ਹੈ। ਜ਼ਿੰਦਗੀ ਦੇ ਵੱਖ ਵੱਖ ਪੱਖਾਂ ਬਾਰੇ ਪੰਜਾਬੀ ਕਮਿਊਨਿਟੀ ਦੇ ਤੇ ਦੂਜਿਆਂ ਖਾਸ ਕਰ ਗੋਰਿਆਂ ਦੇ ਸੰਕਲਪ ਵੱਖੋ ਵੱਖਰੇ ਹਨ। ਪੰਜਾਬੀ ਮਾਪਿਆਂ ਦੀ ਸਭਤੋਂ ਤੋਂ ਵੱਡੀ ਸਿਰਦਰਦੀ, ਦੂਜਿਆਂ ਦੇ ਪ੍ਰਭਾਵ ਤੋਂ ਬਚਾ ਕੇ ਆਪਣੇ ਪੁੱਤਰ ਧੀਆਂ ਨੂੰ ਪਾਲਣ ਦੀ ਹੈ। ਅਜਿਹੀਆਂ ਕੋਸ਼ਿਸਾਂ ਅਕਸਰ ਅਸਫਲ ਹੋ ਰਹੀਆਂ ਹਨ। ਨਵੀਂ ਪੀੜ੍ਹੀ ਦੁਆਰਾ ਦੂਜਿਆਂ ਤੋਂ ਗ੍ਰਹਿਣ ਕੀਤਾ ਪ੍ਰਭਾਵ ਤੇ ਜੀਵਨ ਢੰਗ ਪੰਜਾਬੀ ਕਮਿਊਨਿਟੀ ਵਿੱਚ ਆਪਣੀ ਕਿਸਮ ਦਾ ਮਨੋਵਿਗਿਆਨਕ ਦਬਾਅ ਤੇ ਤਣਾਅ ਪੈਦਾ ਕਰਦਾ ਹੈ।

ਕੈਨੇਡੀਅਨ ਪੰਜਾਬੀ ਕਮਿਊਨਿਟੀ ਦੇ ਬਹੁਤੇ ਲੋਕ ਪਿੰਡਾਂ ਤੋਂ ਗਏ ਹਨ। ਪਿੰਡਾਂ ਦਾ ਇਕ ਆਪਣਾ ਸਮਾਜਿਕ ਤਾਣਾ ਬਾਣਾ ਹੁੰਦਾ ਹੈ ਪਰ ਉਥੇ ਇਸ ਦੇ ਐਨ ਪ੍ਰਤੀਕੂਲ ਮਹਾਂਨਗਰਾਂ ਵਾਲੀ ਇਕੱਲਤਾ ਹੈ। ਪ੍ਰੀਵਾਰ ਦੇ ਹਰ ਜੀਅ ਦੀ ਆਪਣੀ ਆਜ਼ਾਦ ਹੋਂਦ ਨੂੰ ਮਹਿਸੂਸ ਕੀਤਾ ਜਾਂਦਾ ਹੈ, ਸੋ ਇਹ ਸਭਿਆਚਾਰਕ ਟਕਰਾਅ ਤਣਾਅ ਦਾ ਕਾਰਨ ਬਣ ਰਿਹਾ ਹੈ।

ਸਾਡੇ ਲੋਕਾਂ ਨੂੰ ਸਭ ਕੁਝ ਮੁੱਢੋ ਸੁੱਢੋਂ ਨਵਾਂ ਉਸਾਰਕੇ ਜ਼ਿੰਦਗੀ ਸ਼ੁਰੂ ਕਰਨੀ ਪੈਂਦੀ ਹੈ। ਅਜਿਹਾ ਕਰਦਿਆਂ ਅਨੇਕਾਂ ਸਮੱਸਿਆਵਾਂ ਆ ਕੇ ਰਾਹ ਘੇਰਦੀਆਂ ਹਨ। ਕਈ ਕਈ ਸ਼ਿਫਟਾਂ 'ਚ ਕੀਤਾ ਕੰਮ ਕਈ ਵਾਰ 16-16 ਜਾਂ 18-18 ਘੰਟੇ ਤੱਕ ਦਿਹਾੜੀ 'ਚ ਕੀਤਾ ਕੰਮ ਵੀ ਉਹਨਾਂ ਦੀ ਜ਼ਿੰਦਗੀ ਦੇ ਪਹੀਆਂ ਦਾ ਗਰੀਸ ਨਹੀਂ ਬਣਦਾ ਤਾਂ ਉਹ ਇਸ ਦਾ ਕਾਰਨ ਕਿਸਮਤ ਮੰਨ ਕੇ ਅੰਧ ਵਿਸ਼ਵਾਸ਼ ਦਾ ਰਾਹ ਪਕੜਦੇ ਹਨ। ਜੋ ਬੇਸਮੈਂਟ 'ਚ ਕਿਰਾਏ ਤੇ ਰਹਿ ਰਿਹਾ ਹੈ ਉਹ ਆਪਣੇ ਨਿੱਕੇ ਜਿਹੇ ਹਵਾ ਤੇ ਰੋਸ਼ਨੀ ਵਾਲੇ ਮਕਾਨ 'ਚ ਆਉਣਾ ਲੋਚਦਾ ਹੈ। ਛੋਟੇ ਜਿਹੇ ਫਲੈਟ ਵਾਲਾ ਵੱਡਾ ਬੰਗਲਾ ਲੋੜਦਾ ਹੈ। ਬੰਗਲੇ ਵਾਲਾ ਸਹੂਲਤਾਂ ਤੇ ਸਮਾਨ ਨਾਲ ਉਸ ਨੂੰ ਭਰਨਾ ਚਾਹੁੰਦਾਹੈ। ਇਹ ਇੱਕ ਦੌੜ ਜੋ ਪੰਜਾਬ ਵਿੱਚ ਵੀ ਸ਼ੁਰੂ ਹੋ ਗਈ ਹੈ ਉਧਰ ਚਰਮ ਸੀਮਾ ਤੇ ਹੈ।

ਸਾਡੇ ਲੋਕਾਂ ਵਿੱਚ ਅਕਸਰ ਕੈਨੇਡਾ ਵਰਗੇ ਮੁਲਕਾਂ 'ਚ ਜਾ ਵਸਣ ਦੀ ਇੱਛਾ ਬਹੁਤ ਤੀਬਰ ਹੈ। ਅਜਿਹਾ ਕਰਨ ਲਈ ਉਹ ਤਰ੍ਹਾਂ ਤਰ੍ਹਾਂ ਦੇ ਢੰਗ ਤਰੀਕੇ ਤਲਾਸ਼ਦੇ ਹਨ। ਅਜਿਹਾ ਕਰਦਿਆਂ ਅਕਸਰ ਅਣਜੋੜ ਵਿਆਹ, ਖੂਨ ਦੇ ਰਿਸ਼ਤੇ 'ਚ ਹੀ ਵਿਵਰਜਤ ਸਮਝਿਆ ਜਾਂਦਾ ਫਰਜ਼ੀ ਵਿਆਹ ਜਾਂ ਰਫਿਊਜੀ ਵਲੋਂ ਟਿਕਣ ਲਈ ਘੜੀਆਂ ਕਹਾਣੀਆਂ, ਪਤੀ ਜਾਂ ਪਤਨੀ ਨੂੰ ਸਪਾਂਸਰ ਕਰਨ ਦਾ ਫਿਕਰ, ਪਤੀ-ਪਤਨੀ ਵਲੋਂ ਆਪੋ ਆਪਣੇ ਮਾਪਿਆਂ ਨੂੰ ਕੈਨੇਡਾ ਸੱਦਣ ਲਈ ਦਬਾਅ, ਸਪਾਂਸਰ ਕਰਨ ਵਾਲੇ ਵਿਅਕਤੀ ਦੀ ਸਰਦਾਰੀ ਕਰਨ ਦੀ ਇੱਛਾ ਆਦਿ ਆਦਿ ਵੀ ਮਾਨਸਿਕ Stress ਦਾ ਕਾਰਣ ਬਣਦੇ ਹਨ।

ਉਥੇ ਭਾਵੇਂ ਇਸਤਰੀ ਪ੍ਰੀਵਾਰ ਵਿੱਚ ਬਰਾਬਰ ਦੀ ਕਮਾਊ ਮੈਂਬਰ ਹੈ। ਕਈ ਵਾਰ ਪਤੀ ਪਤਨੀ ਵੱਖੋ ਵੱਖਰੀਆਂ ਸ਼ਿਫਟਾਂ 'ਚ ਕੰਮ ਕਰਦੇ ਹਨ। ਇਸਤਰੀ ਘਰ ਦਾ ਕੰਮ ਵੀ ਕਰਦੀ ਹੈ ਤੇ ਨੌਕਰੀ ਵੀ। ਭਾਵੇਂ ਪਤੀ ਜਾਂ ਮਰਦ ਵੀ ਉਥੇ ਪ੍ਰੀਵਾਰਕ ਕੰਮਾਂ 'ਚ ਕੁਝ ਹੱਥ ਵਟਾਉਂਦੇ ਹਨ ਪਰ ਫਿਰ ਵੀ ਮੁੱਖ ਜਿਮੇਵਾਰੀ ਇਸਤਰੀ ਤੇ ਹੀ ਆ ਜਾਂਦੀ ਹੈ। ਮਰਦ ਪ੍ਰਧਾਨ ਸੋਚ ਦੇ ਧਾਰਨੀ ਪੁਰਸ਼ਾਂ ਵਾਲੇ



ਘਰਾਂ ਵਿੱਚ ਬਹੁਤ ਵਾਰ ਜਦੋਂ ਪਤਨੀ ਆਪਣੀ ਹੋਂਦ ਜਤਾਉਂਦੀ ਹੈ ਤਾਂ ਉਸ ਦੀਆਂ ਅਜਿਹੀਆਂ ਇੱਛਾਵਾਂ ਨੂੰ ਕੁਚਲਣ ਲਈ ਹਰ ਹੀਲਾ ਵਰਤਿਆ ਜਾਂਦਾ ਹੈ। ਕੁਝ ਥਾਵਾਂ ਤੇ ਅਜਿਹਾ ਵੀ ਨੋਟ ਕੀਤਾ ਹੈ ਕਿ ਕਮਾਊ ਮੈਂਬਰ ਹੋਣ ਦੇ ਨਾਤੇ ਇਕ ਪਾਸੇ ਉਸ ਤੇ ਨਿਰਭਰਤਾ ਵੀ ਲਾਜ਼ਮੀ ਹੈ ਦੂਜੇ ਪਾਸੇ ਪੁਰਾਣੇ ਵਿਚਾਰਾਂ ਨੂੰ ਵੀ ਘੁੱਟ ਕੇ ਪਕੜਿਆ ਹੈ। ਇਹ ਦਵੰਦ ਆਪਣੇ ਆਪ ਵਿੱਚ ਇਕ ਤਣਾਅ ਪੂਰਨ ਜੀਵਨ ਸਫਰ ਨੂੰ ਜਨਮ ਦਿੰਦਾ ਹੈ।

ਕੈਨੇਡਾ ਵਿੱਚ ਅਕਸਰ ਘਰ,ਕਾਰ ਸਮਾਨ ਆਦਿ ਦੀਆਂ ਕਿਸ਼ਤਾਂ ਭਰਨ ਦੀ ਤਲਵਾਰ ਸਿਰ ਤੇ ਲਟਕਦੀ ਰਹਿੰਦੀ ਹੈਂ। ਅਕਸਰ ਹੀ ਆਪੋ 'ਚ ਗੱਲਾਂ ਕਰਦੇ ਸੁਣੀਂ ਦੇ ਹਨ ਕਿ ਤੀਹਾਂ ਦਿਨਾਂ 'ਚ ਇਕੱਠੀ ਬਿੱਲ ਡਿਗਦੇ ਹਨ, ਜੋ ਭਰਨੇ ਹੀ ਭਰਨੇ ਹਨ ਨਾ ਭਰੋ ਤਾਂ ਸਹੂਲਤਾਂ ਬੰਦ। ਲੋਕ ਖਾਸ ਕਰ ਨਵੇਂ ਆਏ ਇੰਮੀਗਰਾਂਟ ਦਿਨ ਰਾਤ ਇਸੇ ਚੱਕਰ 'ਚ ਘੁੰਮਦੇ ਰਹਿੰਦੇ ਹਨ। ਅਜਿਹੀ ਸਥਿਤੀ ਚੋਂ ਪੈਦਾ ਹੋਈ ਰੁਟੀਨ ਬੰਦੇ ਨੂੰ ਮਸ਼ੀਨ ਬਣਾ ਧਰਦੀ ਹੈ।

ਇਸ ਸਾਰੀ ਸਥਿਤੀ ਦਾ ਹੀ ਸੰਤਾਪ ਭੋਗਦੇ ਹਨ ਬੱਚੇ। ਮਾਂ ਬਾਪ ਪਾਸ ਬੱਚਿਆਂ ਨੂੰ ਸੰਭਾਲਣ ਦਾ ਪੂਰਾ ਸਮਾਂ ਨਹੀਂ। ਇਸ ਅਸਾਵੀਂ ਜਿਹੀ ਪ੍ਰਵਰਿਸ਼ ਦੇ ਸਿੱਟੇ ਵਲੋਂ ਕਾਫੀ ਬੱਚੇ ਅਸੰਤੁਲਿਤ ਸਖਸ਼ੀਅਤ ਦੇ ਧਾਰਨੀ ਬਣਦੇ ਜਾ ਰਹੇ ਹਨ। ਉਹਨਾਂ ਦਾ ਸਾਥੀ ਟੀ.ਵੀ. ਉਹਨਾਂ ਨੂੰ ਇੱਕ ਕਾਲਪਨਿਕ ਪਰ ਫੈਂਟੇਸੀ ਭਰਪੂਰ ਸੰਸਾਰ 'ਚ ਲੈ ਵੜਦਾ ਹੈ। ਉਹ ਅਜੀਬ ਜਿਹੇ ਪ੍ਰੋਗਰਾਮ ਤੱਕਦਿਆਂ, ਅਚੇਤ ਹੀ ਉਸ ਸੰਸਾਰ ਦਾ ਹਿੱਸਾ ਮਹਿਸੂਸ ਕਰਨ ਲੱਗਦੇ ਹਨ। ਬੱਚਿਆਂ ਦੇ ਜਿਹੋ ਜਿਹੇ ਟੀ.ਵੀ. ਪ੍ਰੋਗਰਾਮ ਤੇ ਵੀਡੀਓ ਫਿਲਮਾਂ ਉਥੇ ਮਿਲਦੀਆਂ ਹਨ ਉਹਨਾਂ ਦੇ ਦਰਸ਼ਕ ਬੱਚੇ ਸਮਾਂ ਪਾ ਕੇ ਦਹਿਸ਼ਤਜ਼ਦਾ ਸ਼ਖਸ਼ੀਅਤ ਦੇ ਤੌਰ ਤੇ ਸਾਹਮਣੇ ਆ ਰਹੇ ਹਨ।

ਸੀਨੀਅਰਜ਼ ਵਲੋਂ ਜਾਣੇ ਜਾਂਦੇ ਬਜ਼ੁਰਗਾਂ ਦੀਆਂ ਅਪਣੀਆਂ ਸਮੱਸਿਆਵਾਂ ਹਨ। ਘਰ ਵਰਗੀ ਸੰਸਥਾ ਵਿੱਚ ਉਹਨਾਂ ਦੀ ਖੁਰਦੀ ਜਾਂਦੀ ਸੱਤਾ ਦਾ ਝੋਰਾ, ਪਿਛੋਕੜ ਤੋਂ ਟੁੱਟਣ ਦਾ ਗਮ ਪਰ ਸਹੂਲਤਾਂ ਮਾਣਦੇ ਬੁਢਾਪੇ ਦਾ ਲੋਭ, ਸੀਨੀਅਰਜ਼ ਦੀ ਦੁਬਿਧਾ ਮਈ ਸਥਿਤੀ ਦੀ ਪਿੱਠ ਭੂਮੀ 'ਚ ਕੰਮ ਕਰਦੇ ਹਨ।

ਮੇਰੀ ਜਾਂਚੇ ਇਹ ਕੁਝ ਉਘੜਵੇਂ ਕਾਰਨਾਂ ਦੀ ਸਿਰਫ ਨਿਸ਼ਾਨਦੇਹੀ ਮਾਤਰ ਹੈ। ਇਹਨਾਂ ਦੇ ਅੱਡੋ ਅੱਡ ਪੱਖਾਂ ਤੇ ਵਿਸਥਾਰਤ ਚਰਚਾ ਕੀਤੀ ਜਾ ਸਕਦੀ ਹੈ। ਅੰਧ ਵਿਸ਼ਵਾਸ਼ ਦੇ ਆਧਾਰ ਵਜੋਂ ਹੋਰ ਵੀ ਕਾਰਨ ਵਿਚਾਰੇ ਜਾ ਸਕਦੇ ਹਨ।

ਅਜਿਹੀ ਸਥਿਤੀ ਵੱਖ-ਵੱਖ ਪੱਧਰਾਂ ਤੇ ਮਾਨਸਿਕ ਤਣਾਅ ਪੈਦਾ ਕਰਨ ਲਈ ਕਾਫੀ ਸਾਜ਼ਗਾਰ ਹੈ। ਇਹੀ ਉਹ ਸਥਿਤੀ ਹੈ ਜਿਥੋਂ ਲੋਕ ਅੰਧ ਵਿਸ਼ਵਾਸ਼ੀ ਜੋਤਸ਼ੀਆਂ, ਤਾਂਤ੍ਰਿਕਾ ਤੇ ਮਾਨਸਿਕ ਸਾਂਤੀ ਦੇਣ ਦੇ ਦਾਅਵੇ ਕਰਨ ਵਾਲੇ ਮਹਾਂਗੁਰੂਆਂ ਦੀ ਚੁੰਗਲ 'ਚ ਜਾ ਫਸਦੇ ਹਨ। ਜਿਥੇ ਕੈਨੇਡੀਅਨ ਪੰਜਾਬੀ ਕਮਿਊਨਿਟੀ ਦਾ ਇੱਕ ਵੱਡਾ ਹਿੱਸਾ ਇਸ ਚੱਕਰਵਿਊ 'ਚ ਫਸਿਆ ਹੈ। ਉਸ਼ੇ ਅਗਾਂਹਵਧੂ ਸੋਚਦੇ ਧਾਰਨੀ ਉਹ ਲੋਕ ਜੋ ਜ਼ਿੰਦਗੀ ਦੇ ਵੱਖ-ਵੱਖ ਪੱਖਾਂ ਤੇ ਤਰਕ ਆਧਾਰਿਤ ਪਹੁੰਚ ਅਪਣਾਉਂਦੇ ਹਨ। ਇਸ ਤਣਾਅ ਤੋਂ ਮੁਕਾਬਲਤਨ ਮੁਕਤ ਸਨ। ਅੰਧ ਵਿਸ਼ਵਾਸ਼ ਦੀ ਫੈਲ ਰਹੀ ਧੁੰਦ ਬਾਰੇ ਚਿੰਤਾ ਕਰਨ ਤੇ ਇਲਾਜ ਖੋਲਣ ਦਾ ਉਪਰਾਲਾ ਕਰਨ ਵਾਲਿਆਂ 'ਚ ਇਹੋ ਵਰਗ ਹੀ ਮੋਹਰੀ ਰੋਲ ਅਦਾ ਕਰ ਰਿਹਾ ਹੈ।

ਮਾਨਸਿਕ ਤਣਾਅ ਭਰਪੂਰ ਇਸ ਸਥਿਤੀ ਦਾ ਫਾਇਦਾ ਲੈ ਰਹੇ ਹਨ ਪਖੰਡੀ ਦੇਵਪੁਰਸ਼/ਤਾਂਤਰਿਕਾਂ ਦੇ ਛਪਦੇ ਹਨ ਜਿਹਨਾਂ 'ਚ ਤਰ੍ਹਾਂ ਤਰ੍ਹਾਂ ਦੇ ਦਾਅਵੇ ਕੀਤੇ ਹੁੰਦੇ ਹਨ। ਅਜਿਹੀ ਹੀ ਇਸ਼ਤਿਹਾਰਬਾਜੀ ਕੈਨੇਡੀਅਨ ਪੰਜਾਬੀ ਰੇਡੀਉ ਪ੍ਰੋਗਰਾਮਾਂ ਵਿੱਚ ਸ਼ੇਰਆਮ ਕੀਤੀ ਜਾਂਦੀ ਹੈ। ਟੀ.ਵੀ. ਦੇ ਚੈਨਲਾਂ ਵਿੱਚੋਂ ਇੱਕ ਪ੍ਰਮੁੱਖ ਚੈਨਲ ਦਾ ਮੁੱਖ ਸਮਾਂ ਇਕ ਜੋਤਸ਼ੀ ਨੇ ਖਰੀਦ ਰੱਖਿਆ ਹੈ। ਕਿਤੇ ਕਿਸੇ ਬਾਬੇ ਦੇ ਭਗਤਾਂ ਦਾ ਜਾਗਰਣ ਹੈ। ਕਿਤੇ ਕਿਸੇ ਦੇਵੀ ਦੇ ਸ਼ਰਧਾਲੂਆਂ ਦੇ ਸਤਿਸੰਗ ਹੈ। ਕਿਧਰੇ ਕੋਈ ਮਹਾਂਗੁਰੂ ਮਾਨਸਿਕ ਸ਼ਾਂਤੀ ਦੇ ਮੰਤਰ ਵੇਚ ਰਿਹਾ ਹੈ ਕਿਧਰੇ ਅੰਧਵਿਸ਼ਵਾਸ਼ੀ ਖਬਰਾਂ ਮਿਰਚ ਮਸਾਲਾ ਲਾ ਕੇ ਪ੍ਰਸਾਰਿਤ ਕੀਤੀਆਂ ਜਾ ਰਹੀਆਂ ਹਨ। ਗੱਲ ਕੀ ਇਹ ਟੋਲਾ ਅੰਧ ਵਿਸ਼ਵਾਸ਼ੀ ਧਾਰਨਾਵਾਂ ਦੇ ਪਸਾਰ ਤੇ ਪ੍ਰਚਾਰਹਿਤ ਮੀਡੀਆ ਦਾ ਇਸਤੇਮਾਲ ਰੱਜ ਕੇ ਕਰ ਰਿਹਾ ਹੈ।

ਇਹਨਾਂ ਤੋਂ ਸ਼ਰਧਾਲੂ ਪ੍ਰਸ਼ਨ ਕਰਕੇ ਇਲਾਜ ਪੁੱਛਦੇ ਤੇ ਸੰਕਟ ਹਰਨ ਦੀ ਇੱਛਾ ਰੱਖਦੇ ਹਨ। ਉਹ ਆਪਣੇ ਹੀ ਹਿਸਾਬ ਨਾਲ ਤੁੱਕੇ ਲਾਉਂਦੇ ਦੇ ਆਪਣੇ ਗਾਹਕਾਂ ਦੀ ਘਰੀਂ ਬਿੱਲ ਭੇਜਦੇ ਰਹਿੰਦੇ ਹਨ। ਇੱਕਵਾਰ ਪ੍ਰਸ਼ਨ ਕਰਨ ਤੇ ਜੁਆਬ ਦੇਣ ਦੀ ਫੀਸ 2000 ਡਾਲਰ ਤੋਂ ਲੈ ਕੇ 5000 ਡਾਲਰ ਤੱਕ ਵੀ ਵਸੂਲ ਕੀਤੀ ਗਈ ਸਾਬਤ ਹੋਈ। ਇਸ ਦੇ ਨਤੀਜੇ ਵਜੋਂ ਇਹ ਜੋਤਸ਼ੀ/ਤਾਂਤਰਿਕ ਮਾਲਾਮਾਲ ਹੋ ਰਹੇ ਹਨ। ਇੱਕ ਸੁਝਸਿੱਧ ਜੋਤਸ਼ੀ ਜੋ ਕੈਨੇਡਾ ਆ ਕੇ ਟੋਰਾਂਟੋ ਏਅਰਪੋਰਟ ਤੇ ਟੈਕਸੀ ਚਲਾਇਆ ਕਰਦਾ ਸੀ ਅੱਜ ਆਪਣੇ ਨਿੱਜੀ ਹਵਾਈ ਜਹਾਜ਼ ਦਾ ਮਾਲਕ ਹੈ। ਕਰੋੜਾਂ ਡਾਲਰ ਦੀ ਜਾਇਦਾਦ ਵੱਖਰੀ ਹੈ। ਆਪਣੀ ਇੱਕ ਬਰਾਂਚ ਵਜੋਂ ਹੀ ਉਸ ਨੇ ਨਗਾਂ ਦੀ ਦੁਕਾਨ ਵੀ ਖੋਹਲ ਛੱਡੀ ਹੈ। ਇਥੇ ਦੇ ਡੇਰਿਆਂ ਦੇ ਕਈ ਸਾਧ ਵੀ ਆਪਣੇ ਭਗਤਾਂ ਦੇ ਸੱਦੇ ਤੇ ਉਹਨਾਂ ਨੂੰ ਤਾਰਨ ਹਿੱਤ ਅਕਸਰ ਕੈਨੇਡਾ ਜਾਂਦੇ ਆਉਂਦੇ ਹਨ।

ਜੇ ਉਧਰ ਮਾਂ ਮੈਰੀ ਦੇ ਬੁੱਤ ਦੀਆਂ ਅੱਖਾਂ ਚੋਂ ਖੂਨ ਦੇ ਅੱਥਰੂ ਕਿਰਦੇ ਹਨ ਇਹ ਅਲੌਕਿਕ ਜਾਪਦੀ ਘਟਨਾ ਵੇਖਣ ਲਈ ਗੋਰੇ ਦਿਲਚਸਪੀ ਲੈਂਦੇ ਹਨ ਤਾਂ ਕਿਸੇ ਸਿੱਖ ਸ਼ਰਧਾਲੂ ਵਲੋਂ ਇਹ ਐਲਾਨ ਕਰਨ ਤੇ ਕਿ ਮੈਨੂੰ ਚੰਦਰਮਾ 'ਚ ਪਹਿਲੇ ਗੁਰਾਂ ਦੇ ਸਾਖਸ਼ਾਤ ਦਰਸ਼ਨ ਹੋਏ ਹਨ-ਅੰਧ ਵਿਸ਼ਵਾਸ਼ੀ ਲੋਕਾਂ ਦੀਆਂ ਕਾਰਾਂ ਉਸ ਅਫਵਾਹ ਫੈਲਾਊ ਵਿਅਕਤੀ ਦੇ ਦਰਸ਼ਨਾਂ ਨੂੰ ਕਿਵੇਂ ਹੀ ਦੌੜਦੀਆ ਹਨ ਜਿਵੇਂ ਵਿਰਕਾਂ ਵਾਲੀ ਮਾਈ ਦੇ ਦਰਸ਼ਨਾਂ ਨੂੰ ਪੰਜਾਬ ਚੋਂ ਟਰੱਕ ਭਰੇ ਆਉਂਦੇ ਹਨ।

ਜੇ ਏਧਰ ਭਾਰਤ 'ਚ ਗਣੇਸ਼ ਜੀ ਨੂੰ ਪਿਆਸ ਲੱਗਦੀ ਹੈ ਤਾਂ ਦੁੱਧ ਪਿਲਾਉਣ ਵਾਲਿਆ ਦੀਆਂ ਕਤਾਰਾਂ ਕੈਨੇਡਾ 'ਚ ਵੀ ਲੱਗਦੀਆਂ ਹਨ। ਜੇ ਏਧਰ ਚੁਰੱਸਤੇ 'ਚ ਟੂਣੇ ਪਏ ਮਿਲ ਸਕਦੇ ਹਨ ਤਾਂ ਓਧਰ ਵੀ 'ਅੰਮ੍ਰਿਤ ਵੇਲੇ, ਬਾਲਟੀ 'ਚ ਰਾਖ ਘੋਲ ਕੇ ਬੱਤੀਆਂ ਵਾਲੇ ਚੌਂਕ 'ਚ ਨਹਾਉਣ ਸਮੇਂ ਫੜੀਆਂ ਪੰਜਾਬੀ ਔਰਤਾਂ"

ਦਾ ਕਿੱਸਾ ਦਿਲਚਸਪੀ ਨਾਲ ਸੁਣਾਇਆ ਜਾਂਦਾ ਹੈ।

ਅਜਿਹੀ ਸਥਿਤੀ ਦੇ ਰੂਬਰੂ ਸੱਚੀਉਂ ਹੀ ਚੁਣੌਤੀਪੂਰਨ ਸੀ। ਅਜਿਹੀ ਸਥਿਤੀ ਦੇ ਸਨਮੁੱਖ ਹੋਣ ਲਈ ਮੈਂ ਆਪਣੀ ਰਣਨੀਤੀ ਘੜ ਰਿਹਾ ਸਾਂ। ਮੀਡੀਏ ਤੋਂ, ਦੇਵਪੁਰਸ਼ਾਂ ਨੂੰ ਦਿੱਤੀ ਸ਼ਰਤਾਂ ਵਾਲੀ ਚੁਣੌਤੀ ਸਾਫ਼ ਸਾਫ਼ ਸ਼ਬਦਾਂ 'ਚ ਦੁਹਰਾਉਣ ਦੇ ਨਾਲ ਨਾਲ ਤਰਕਸ਼ੀਲ ਸੁਸਾਇਟੀ ਦੀ ਲੋੜ, ਇਸ ਦੇ ਜਥੇਬੰਦ ਹੋਣ ਦੀ ਪ੍ਰਕਿਰਿਆ, ਪੰਜਾਬ ਵਿਚਲਾ ਇਸ ਦਾ ਕੰਮ ਤੇ ਭਵਿਖਤ ਯੋਜਨਾਵਾਂ ਲੋਕਾਂ ਨਾਲ ਸਾਂਝੀਆਂ ਕੀਤੀਆਂ। ਨਿੱਕੀਆਂ ਘਰੇਲੂ ਮੀਟਿੰਗਾਂ ਦੇ ਨਾਲ ਨਾਲ ਵੱਡੀਆਂ ਖਾਸ ਮੀਟਿੰਗਾਂ, ਵਿਸ਼ੇਸ਼ ਬੈਠਕਾਂ ਨੂੰ ਸੰਬੋਧਨ ਕਰਨ ਦੀ ਯੋਜਨਾ ਬਣਾਈ। ਇਸੇ ਤਹਿਤ ਤਰਕਸ਼ੀਲ ਵਿਚਾਰਧਾਰਾ ਦੇ ਪ੍ਰਸਿੱਧ ਨਾਟਕ " ਦੇਵਪੁਰਸ਼ ਹਾਰ ਗਏ " ਨੂੰ ਪੂਰੇ ਜ਼ੋਰ ਨਾਲ ਤੇ ਸੂਹਜ ਨਾਲ ਤਿਆਰ ਕਰਵਾਇਆ। ਅਜਿਹਾ ਕਰਨ 'ਚ ਸਾਡੀ ਵੱਡੀ ਦਿੱਕਤ ਸੀ ਸੰਗੀਤਕ ਪੱਖ ਦੀ, ਜਿਸ ਦੀ ਪੂਰਤੀ ਆਪਣੇ ਸਮੇਂ ਦੇ ਪ੍ਰਸਿੱਧ ਗਾਇਕ ਸਮਰਾਲਾ ਇਲਾਕੇ ਦੇ ਹੀ ਸ੍ਰੀ ਗਜਿੰਦਰ ਸਿੰਘ 'ਰਾਜ' ਹੋਰਾਂ ਜਿਹਨਾਂ ਬਿਨਾਂ ਇੱਕ ਵੀ ਸੈਂਟ ਲਿਆ ਪੂਰਾ ਮਿਊਜ਼ਿਕ ਰਿਕਾਰਡ ਵੀ ਕਰਕੇ ਦਿੱਤਾ ਤੇ ਆਪਣੇ ਘਰ ਬੁਲਾ ਕੇ ਪੂਰੀ ਟੀਮ ਨੂੰ ਡਿਨਰ ਵੀ ਦਿੱਤਾ। ਹੁਣ ਅਸੀਂ ਕਾਫੀ ਹੱਦ ਤੱਕ "ਮੈਦਾਨੇ-ਜੰਗ" ਵਿੱਚ ਸਾਂ। 'ਦੇਵ ਪੁਰਸ਼' ਨਾਟਕ ਵਿੱਚ ਹੀ ਆਪਣੇ ਨਾਲ ਲੈ ਕੇ ਗਏ ਮੈਜਿਕ ਟ੍ਰਿਕ ਜੋੜ ਦਿੱਤੇ ਸਨ, ਜਿਹਨਾਂ ਦਾ ਸਿੱਟਾ ਪੇਸ਼ਕਾਰੀ ਹੋਰ ਵੀ ਲਭਾਵੀਂ ਬਣੀ। ਪੰਜਾਬ ਤੋਂ ਗਏ ਕਲਾਕਾਰ ਬਲਜਿੰਦਰ ਕੌਰ, ਸੋਹਣ ਸਿੰਘ, ਹਰਕੇਸ਼ ਤੇ ਸੁਰਿੰਦਰ ਮੇਰੇ ਪਾਸ ਸਨ ਜਦਕਿ ਟੋਰਾਂਟੋ ਨਿਵਾਸੀ ਨਾਹਰ ਔਜਲਾ, ਉਸ ਦੀ ਜੀਵਨ ਸਾਥਣ ਅਵਤਾਰ ਕੌਰ ਔਜਲਾ (ਬਬਲੀ) ਤੇ ਪੁੱਤਰ ਵਿੱਕੀ ਵੀ ਸਾਡੇ ਸਹਿਯੋਗੀ ਬਣੇ। ਇਹਨਾਂ ਕਲਾਕਾਰਾਂ ਨਾਲ ਟੋਰਾਂਟੋ ਵਿਖੇ ਕੀਤੇ ਦੋ ਲਗਾਤਾਰ ਸ਼ੋਅ ਜਿੱਥੇ ਹਾਜ਼ਰੀ ਪੱਖੋਂ ਹਾਊਸ ਫੁੱਲ ਸਨ, ਉਥੇ ਪੇਸ਼ਕਾਰੀ ਪੱਖੋਂ ਵੀ ਪ੍ਰਭਾਵੀ ਰਹੇ।

ਲੱਗਭੱਗ ਹਰ ਸ਼ੋਅ ਤੇ ਇਸ ਨਾਟਕ ਦੇ ਨਿਰਦੇਸ਼ਕ ਤੇ ਤਰਕਸ਼ੀਲ ਲਹਿਰ ਦੇ ਬੁਲਾਰੇ ਵਜੋਂ ਮੈਨੂੰ ਆਪਣੇ ਵਿਚਾਰ ਪ੍ਰਗਟ ਕਰਨ ਦਾ ਸੱਦਾ ਮਿਲਦਾ ਰਿਹਾ ਤੇ ਮਿਥੇ ਸਮੇਂ ਦੇ ਅੰਦਰ ਅੰਦਰ ਮੈਂ ਹਰ ਥਾਂ ਤੇ ਕੋਸ਼ਿਸ਼ ਕੀਤੀ ਕਿ ਲੋਕਾਂ ਦੀ ਸੋਚ ਨੂੰ ਹਲੂਣਾ ਦੇਣ ਦੇ ਨਾਲ ਨਾਲ ਤਰਕਸ਼ੀਲ ਸੁਸਾਇਟੀ ਦੇ ਕੰਮ ਤੋਂ ਲੋਕਾਂ ਨੂੰ ਜਾਣੂ ਕਰਵਾਉਂਦਾ, ਉਹਨਾਂ ਨੂੰ ਸੁਸਾਇਟੀ ਦੇ ਚੰਗੇ ਕੰਮਾ ਨਾਲ ਜੁੜਨ ਦਾ ਸੱਦਾ ਦਿੰਦਾ ਮੀਡੀਏ ਦੇ ਮਾੜੇ ਰੋਲ ਤੇ ਉਂਗਲ ਧਰਦਾ। ਪਖੰਡੀਆਂ ਨੂੰ ਚੁਣੌਤੀ ਦਿੰਦਾ। ਅਜਿਹਾ ਕਰਦਿਆਂ ਕਿਤੇ ਵੀ ਤਰਕ ਤੇ ਸਬਰ ਦਾ ਪੱਲਾ ਹੱਥੋਂ ਨਹੀਂ ਛੱਡਿਆ।

ਟੋਰਾਂਟੋ ਦੀ ਰਿਹਾਇਸ਼ ਦੌਰਾਨ 'ਸੁਰਸਾਗਰ' ਰੇਡੀਓ ਪ੍ਰੋਗਰਾਮ ਵਾਲੇ ਬਲਤੇਜ ਪੰਨੂੰ ਵਰਗੇ ਉਦਮੀ ਮਿੱਤਰਾਂ ਦਾ ਸਾਥ ਸੀ ਉਥੇ ਕਰਨੈਲ ਸਿੰਘਤ ਪਾਰਸ ਰਾਮੂੰਵਾਲੀਆ, ਜੋਗਿੰਦਰ ਸਿੰਘ 'ਗਰੇਵਾਲ' ਇੱਕਬਾਲ ਰਾਮੂੰਵਾਲੀਆ, ਓਂਕਾਰਪ੍ਰੀਤ, ਬਿੱਟੂ, ਅਜਾਇਬ ਟੱਲੇ ਵਾਲੀਆ ਆਦਿ ਸਹਿਯੋਗ ਲਈ ਤਤਪਰ ਸ਼ਹਿਰਦ ਸਹਿਯੋਗੀ ਸਨ। ਇਥੇ ਸ਼ੋਅ ਦੌਰਾਨ ਕੁਝ ਫੰਡ ਤਰਕਸ਼ੀਲ ਭਵਨ ਦੀ ਉਸਾਰੀ ਲਈ ਵੀ ਦਿੱਤਾ ਗਿਆ।

ਟੋਰਾਂਟੋ ਦੇ ਸ਼ੋਅ ਤੋਂ ਦੂਜੇ ਹੀ ਦਿਨ ਸਵੇਰੇ ਵਿਨੀਪੈੱਗ ਲਈ ਰਵਾਨਗੀ ਸੀ। ਇਥੇ ਇਹ ਜ਼ਿਕਰ ਕਰ ਦੇਣਾ ਕੁਥਾ ਨਹੀਂ ਹੋਵੇਗਾ ਕਿ ਜਿਥੇ ਟੋਰਾਂਟੋ ਸ਼ਹਿਰ ਤੇਜ਼ ਰਫਤਾਰ ਦੌੜਦਾ ਹੈ, ਮਾਂਟਰੀਅਲ ਫਰੈਂਚ ਸਟਾਈਲ 'ਚ ਜਿਉਂਦਾ ਹੈ ਉਥੇ ਮੁਕਾਬਲਤਨ ਸਹਿਜ ਵਿਚਰਦੇ ਲੋਕਾਂ ਦਾ ਸ਼ਹਿਰ ਹੈ ਵਿਨੀਪੈੱਗ ਜਾਂ ਇਉਂ ਕਹਿ ਲਵੋ ਕਿ ਜਿਹ੍ਨਾਂ ਲੋਕਾਂ 'ਚ ਅਸੀਂ ਵਿਚਰੇ ਉਹ ਮੁਕਾਬਲਤਨ ਸਹਿਜ ਜੀਣ ਵਾਲੇ ਲੋਕ ਸਨ।

ਬਾਈ ਹਰਨੇਕ ਨੇਕੇ ਦਾ ਘਰ, ਬਾਈ ਮੁਖਤਿਆਰ ਦਾ ਘਰ ਤੇ ਸੈਡੀ ਬਾਈ ਦਾ ਘਰ ਸਾਡੀਆਂ ਰਿਹਾਇਸ਼ਗਾਹਾਂ ਸਨ। ਹਰ ਸ਼ਾਮ ਕਿਸੇ ਨਾ ਕਿਸੇ ਘਰੋਂ ਬੁਲਾਵਾ ਹੁੰਦਾ ਸੀ ਡਿਨਰ ਜਾਂ ਲੰਚ ਵਾਸਤੇ । ਉਹ ਡਿਨਰ ਮੀਟਿੰਗ ਅਕਸਰ ਪੂਰੀ ਪ੍ਰਬੰਧਕੀ ਟੀਮ ਦੇ ਪ੍ਰੀਵਾਰਾਂ ਦੀ ਮਿਲਣੀ ਹੋਣ ਦੇ ਨਾਲ ਨਾਲ ਸਾਹਿਤਕ ਸਮਾਗਮ ਦਾ ਰੂਪ ਧਾਰਨ ਕਰ ਜਾਂਦੀ। ਇਹਨਾਂ ਰੋਜ਼ ਦੀਆਂ ਮੀਟਿੰਗਾਂ 'ਚ ਸਮੇਤ ਚਰਚਾ ਦੇ ਨਾਲ ਨਾਲ ਤਰਕਸ਼ੀਲ ਚਰਚਾ ਬਕਾਇਦਾ, ਬਿਨਾ ਨਾਗਾ ਚੱਲਦੀ। ਇੱਥੋਂ ਇੱਕ ਮੈਗਜ਼ੀਨ ਕੱਢਿਆ ਜਾਂਦਾ ਹੈ " ਕੈਨੇਡੀਅਨ-ਪੰਜਬੀ ਪੰਧ " ਇਸ ਦੇ ਸੰਪਾਦਕ ਹਨ ਮਹਿੰਦਰ ਸਿੰਘ ਸਰਾਂ ਤੇ ਸਹਿਯੋਗੀ ਹੈ ਬਲਜੀਤ ਸਿੰਘ ਸਿੱਧੂ ਹੋਰਾਂ ਦਾ। ਇਸ ਦੀ ਖਾਸੀਅਤ ਇਹ ਵੀ ਹੈ ਕਿ ਇਹ ਮੈਗਜ਼ੀਨ ਅਕਸਰ ਸੁਸਾਇਟੀ ਦੇ ਪ੍ਰਤੀਨਿਧ 'ਤਰਕਸ਼ੀਲ' ਵਿਚੋਂ ਕੇਸ ਹਿਸਟਰੀਆਂ, ਘਟਨਾਵਾਂ ਛਾਪਦਾ ਰਹਿੰਦਾ ਹੈ।

ਵਿਨੀਪੈੱਗ 'ਚ ਗੰਭੀਰ ਚਰਚਾ ਦਾ ਜੋ ਮਾਹੌਲ ਬਣਦਾ ਰਿਹਾ ਉਹ ਆਪਣੇ ਆਪ ਵਿੱਚ ਯਾਦਗਾਰੀ ਸੀ। ਗੰਭੀਰ ਬਿਮਾਰੀ ਨਾਲ ਜੂਝਦਾ ਬਾਈ ਮੁੱਖਤਿਆਰ ਆਪਣੀਆ ਟਿੱਪਣੀਆਂ ਨਾਲ ਤੇ ਰੌਚਿਕ ਅੰਦਾਜ਼ ਨਾਲ ਨਵੀਂ ਰੋਸ਼ਨੀ ਵੰਡਦਾ ਰਹਿੰਦਾ। ਹਰਨੇਕ ਦੀਆਂ ਬੇਬਾਕ ਤੇ ਸਿੱਧੀਆ ਗੱਲਾਂ ਤਾਂ ਚੰਗੀਆਂ ਲਗਦੀਆ ਹਨ ਹਨ ਉਸ ਦੇ ਨਾਲ ਹੀ ਉਹਦੀ 'ਤਰਕਸ਼ੀਲ' ਵਿੱਚੋਂ ਸੇਵਕ ਸਿੰਘ ਸ਼ਮੀਰੀਆ ਦੀ ਰੁਬਾਈ ਵੀ ਹਰ ਮਹਿਫਲ 'ਚ ਪੜ੍ਹੀ ਜਾਂਦੀ ਤੇ ਚਰਚਿਤ ਵੀ ਹੁੰਦੀ। ਸੈਂਡੀ ਤਰਕਸ਼ੀਲ ਲਹਿਰ ਸਮੇਤ ਸਭ ਲਹਿਰਾਂ ਦੇ ਹਰ ਪੱਖ ਦਾ ਬਾਰੀਕੀ ਨਾਲ ਕੀਤਾ ਅਧਿਐਨ ਪੇਸ਼ ਕਰਦਾ। ਵਿਨੀਪੈੱਗ ਪ੍ਰਬੰਧਕਾਂ ਤਰਕਸ਼ੀਲ ਭਵਨ ਦੀ ਉਸਾਰੀ ਲਈ ਸੰਸਥਾਗਤ ਤਰੀਕੇ ਨਾਲ ਫੰਡ ਭੇਜਣ ਦਾ ਯਕੀਨ ਦੁਆਇਆ। ਤਰਕਸ਼ੀਲ ਮੈਗਜ਼ੀਨ ਦੇ ਕੁਝ ਜੀਵਨ ਮੈਂਬਰ ਵੀ ਬਣੇ। ਮਾਂਟ੍ਰੀਅਲ, ਟੋਰਾਂਟੋ, ਵਿਨੀਪੈੱਗ ਤੋਂ ਬਾਦ ਅਗਲਾ ਸਮਾਗਮ ਕੈਲਗਰੀ ਜਿਸ ਲਈ ਅਸੀਂ ਐਡਮਿੰਟਨ ਠਹਿਰਨਾ ਸੀ। ਕੈਲਗਰੀ ਤਾਂ ਖੈਰ ਇੱਕੋ ਰਾਤ ਕੱਟੀ ਜਿਸ ਦਾ ਪੌਣਾ ਹਿੱਸਾ ਕਮਲ, ਰਾਜ, ਨੀਟਾ, ਇਕਬਾਲ ਖਾਨ, ਕੇਸਰ ਨੀਰ ਆਦਿ ਅਗਾਂਹਵਧੂ ਲਹਿਰ ਦੇ ਪੁਰਾਣੇ ਹਮਦਰਦਾਂ ਨਾਲ ਵਿਚਾਰ ਵਟਾਂਦਰੇ 'ਚ ਬੀਤਿਆ। ਉਹ ਪੰਜਾਬ 'ਚ ਚੱਲ ਰਹੀ ਤਰਕਸ਼ੀਲ ਲਹਿਰ ਤੋਂ ਵੀ ਜਾਣੂ ਹੋਣਾ ਚਾਹੁੰਦੇ ਸਨ-ਉਹਨਾਂ ਨਾਲ ਇਸ ਸਬੰਧੀ ਗੱਲਬਾਤ ਕੀਤੀ।

ਮੁੱਖ ਪੜਾਅ ਹੁਣ ਐਡਮੰਟਨ ਦਾ ਸੀ। ਇਥੋਂ ਦੇ ਪ੍ਰਬੰਧਕ



ਸੱਜਣਾਂ ਦਾ ਆਪਣਾ ਗਰੁੱਪ ਬਹੁਤ ਮਜ਼ਬੂਤ ਹੈ। ਪਹਿਲਾਂ ਤਾਂ ਪਿੰਡਾਂ ਦੇ ਸੱਥਾਂ ਵਿਚਲੀ ਯਾਰਾਂ ਦੀ ਮਹਿਫਲ ਦਾ ਮਾਹੌਲ ਜਾਪਿਆ ਪਰ ਵਿਚਰਨ ਤੇ ਜਾਣਿਆ ਕਿ ਦੋਸਤਾਂ ਵਾਲੀ ਖਿੱਚ ਦੇ ਨਾਲ ਨਾਲ ਉਹਨਾਂ ਵਿੱਚ ਸਿਧਾਂਤਕ ਸੂਝ ਦੀ ਏਕਤਾ ਵੀ ਮਹੱਤਵਪੂਰਨ ਹੈ। ਚਰਨ ਸਿੰਘ, ਹਰਦੀਪ ਵੜੈਚ, ਜਗਦੇਵ ਸੋਹੀ, ਗਜਿੰਦਰ ਹਾਂਸ, ਹਰਦੇਵ ਵਿਰਕ ਆਦਿ ਸਾਰੇ ਹੀ ਪ੍ਰਬੰਧਕ ਵਿਚਾਰਧਾਰਕ ਪੱਖੋਂ ਕਾਫੀ ਸਿਆਣੇ ਵੀ ਹਨ।

ਸਭ ਤੋਂ ਪਹਿਲਾਂ ਇੱਕੋ ਵੱਡੀ ਮੀਟਿੰਗ ਰੱਖਕੇ ਸਾਡੀ, ਸਾਡੇ ਵਿਚਾਰਾਂ ਦੀ ਪਹਿਚਾਣ ਕਰਵਾਹੀ ਗਈ। ਗੁਰਸ਼ਰਨ ਭਾ ਜੀ ਨਾਟਕਾਂ ਤੇ ਪੰਜਾਬ ਦੀ ਸਿਆਸੀ ਸਥਿਤੀ ਤੇ ਬੋਲੇ ਅਤੇ ਮੈਂ ਤਰਕਸ਼ੀਲ ਲਹਿਰ ਦੇ ਵੱਖ ਵੱਖ ਪੱਖਾਂ ਬਾਰੇ। ਸੌ ਦੇ ਕਰੀਬ ਦਿਲਚਸਪੀ ਲੈਣ ਵਾਲੇ ਮੈਂਬਰ ਹਾਜਰ ਸਨ। ਖੂਬਸੂਰਤ ਗੱਲ ਇਹ ਰਹੀ ਕਿ ਲੰਬੀ ਦੇਰ ਤੱਕ ਸਵਾਲਾਂ ਜਵਾਬਾਂ ਦਾ ਸਿਲਸਿਲਾ ਚੱਲਦਾ ਰਿਹਾ ਸਵਾਲ ਵੀ ਲਹਿਰ ਦੀ ਵੱਖ ਵੱਖ ਮਸਲਿਆਂ ਤੇ ਅਪਰੋਚ ਸਬੰਧੀ ਸਨ। ਜਵਾਬਾਂ ਨਾਲ ਸਰੋਤੇ/ਦਰਸ਼ਕ ਸੰਤੁਸ਼ਟ ਤਾਂ ਹੋਏ ਪਰ ਅਜੇ ਹੋਰ ਗੱਲਾਂ ਕਰਨੀਆਂ ਚਾਹੁੰਦੇ ਸਨ। ਸੋ ਪ੍ਰਬੰਧਕਾਂ ਨੇ ਇੱਕ ਹੋਰ ਖੁੱਲ੍ਹੀ ਮੀਟਿੰਗ ਸਿਰਫ ਤਰਕਸ਼ੀਲ ਲਹਿਰ ਬਾਰੇ ਕਰਨ ਦਾ ਵਾਅਦਾ ਕਰਕੇ ਰੁਖਸਤ ਲਈ।

ਇਥੇ ਵੀ ਮੀਡੀਆ ਨੂੰ ਆਪਣੇ ਵਿਚਾਰਾਂ ਤੇ ਪ੍ਰੋਗਰਾਮ ਦੀ ਸਫਲਤਾ ਲਈ ਵਰਤਣ ਦੀ ਪਲਾਨਿੰਗ ਸੀ। ਗੁਰਸ਼ਰਨ ਸਿੰਘ ਬੁੱਟਰ ਤੇ ਰਵੀ ਸੰਧੂ ਵਰਗੇ ਮਿੱਤਰ ਜੋ ਰੇਡੀਓ ਪ੍ਰੋਗਰਾਮ ਚਲਾਉਂਦੇ ਹਨ-ਹਰ ਮੀਟਿੰਗ 'ਚ ਹਾਜ਼ਰ ਹੁੰਦੇ ਸਨ। ਉਹਨਾਂ ਦੇ ਪ੍ਰੋਗਰਾਮ 'ਚ ਦਿੱਤੀ ਮੇਰੀ ਲੰਬੀ ਇੰਟਰਵਿਊ ਸਰੋਤਿਆਂ ਨਾਲ ਸਵਾਲ ਜਵਾਬ ਖਾਸ ਤੌਰ ਤੇ ਵਰਨਣ ਯੋਗ ਰਹੇ ਦਿਨ ਵਿੱਚ ਕਈ ਵਾਰ ਦੋ ਦੋ ਤਿੰਨ ਤਿੰਨ ਨਿੱਕੀਆ ਵੱਡੀਆ ਮੀਟਿੰਗਾਂ ਵੀ ਹੁੰਦੀਆਂ। ਮਾਨਸਿਕ ਰੋਗਾਂ ਦੇ ਕੇਸਾਂ ਸਬੰਧੀ ਵੀ ਲੋਕਾਂ ਦੀ ਮੱਦਦ ਕੀਤੀ। ਇਥੇ ਇੱਕ ਵੱਡੀ ਗਰੁੱਪ ਮੀਟਿੰਗ 'ਚ ਇਹ ਸੁਝਾਅ ਆਇਆ ਕਿ ਪਖੰਡੀ ਲੋਕ ਅਖਬਾਰਾਂ 'ਚ ਵੱਡੇ ਵੱਡੇ ਇਸ਼ਤਿਹਾਰ ਦੇ ਕੇ ਗੁੰਮਰਾਹ ਕਰਦੇ ਹਨ ਸੋ ਉਹਨਾਂ ਦੇ ਢੰਗ ਦੇ ਸਮਾਨਅੰਤਰ ਅਪਣੇ ਵਲੋਂ ਇਸ਼ਤਿਹਾਰ ਆਵੇ। ਇਸ ਲਈ ਕੈਨੇਡਾ ਤੇ ਅਮਰੀਕਾ ਵਿੱਚ ਪ੍ਰਭਾਵੀ ਅਖਬਾਰ "ਇੰਡੋ-ਕੈਨੇਡੀਅਨ ਟਾਈਮਜ਼" ਦੀ ਚੋਣ ਕੀਤੀ ਗਈ। ਖਰਚਾ ਪਤਾ ਲਿਆ-ਖਰਚਾ ਕਾਫੀ ਸੀ, ਜਿਸ ਲਈ ਐਡਮਿੰਟਨ ਵਿਖੇ ਟੈਕਸੀ ਚਲਾ ਰਹੇ, ਲਹਿਰ ਦੇ ਪੁਰਾਣੇ ਹਮਦਰਦ ਅਧਿਆਪਕ ਜਗਪਾਲ ਸੰਧੂ ਨੇ ਜ਼ਿੰਮਾ ਓਟਿਆ। ਚਾਰ ਹਫਤਿਆਂ ਲਈ ਬੁਕਿੰਗ ਕੀਤੀ ਗਈ। ਇੱਕ ਇਸ਼ਤਿਹਾਰ ਮੇਰੇ ਉਥੇ ਹੁੰਦਿਆਂ ਹੀ ਛਪ ਗਿਆ ਸੀ। ਇਸ ਇਸ਼ਤਹਾਰ ਵਿੱਚ ਜਿੱਥੇ ਤਰਕਸ਼ੀਲ ਵਿਚਾਰਧਾਰਾ, ਤਰਕਸ਼ੀਲ ਸੁਸਾਇਟੀ, ਭਵਿੱਖੀ ਯੋਜਨਾਵਾਂ ਦਾ ਜ਼ਿਕਰ ਸੀ। ਉਥੇ ਕੈਨੇਡਾ ਵਿਚਲੇ ਅੰਧਵਿਸ਼ਵਾਸ਼ ਦੀਆਂ ਜੜ੍ਹਾਂ ਵੀ ਫਰੋਲੀਆਂ ਗਈਆਂ ਸਨ। ਸੁਸਾਇਟੀ ਵਲੋਂ ਦਿੱਤੀ ਚੁਣੌਤੀ ਤੇ ਸੰਪਰਕ ਲਈ ਪਤਾ ਸੀ। ਇਸ ਇਸ਼ਤਿਹਾਰ ਦੇ ਦੂਰ ਰਸ ਪ੍ਰਭਾਵੀ ਸਿੱਟੇ ਨਿਕਲਣ ਦੀ ਆਸ ਹੈ।

ਇਥੇ ਦੀਆਂ ਦੋ ਮੀਟਿੰਗਾਂ ਕਾਫੀ ਵਿਲੱਖਣ ਸਨ। ਇੱਕ ਸੀ ਸੀਨੀਅਰਜ਼ ਦੇ ਸੈਂਟਰ ਦੀ ਮੀਟਿੰਗ ਦੂਜੀ ਔਰਤਾਂ ਦੀ ਵਿਸ਼ੇਸ਼ ਮੀਟਿੰਗ। ਹਰ ਵਰਗ ਨੇ ਖੁੱਲ੍ਹ ਕੇ ਆਪਣੇ ਵਿਚਾਰ ਰੱਖੇ। ਮੀਟਿੰਗਾਂ ਸਿੱਖਣ ਸਿਖਾਉਣ ਦੀ ਵਿਧੀ ਨਾਲ ਸਫਲਤਾ ਪੂਰਵਕ ਸਪੰਨ ਹੋਈਆਂ । ਹਰ ਪਾਸੇ ਤਰਕਸ਼ੀਲ ਲਹਿਰ ਬਾਰੇ ਚਰਚਾ ਸੀ। ਇਥੇ ਇੱਕ ਨਾਟਕ ਟੀਮ ਵੀ ਹੈ ਜੋ ਅੱਛੇ ਨਾਟਕ ਕਰਦੀ ਰਹੀ ਹੈ। ਉਹਨਾਂ ਦੇ ਮੈਂਬਰਾਂ ਨੇ ਵੀ 'ਦੇਵ ਪੁਰਸ਼ ਹਾਰ ਗਏ' ਦੀ ਸ਼ੈਲੀ ਤੇ ਪੇਸ਼ਕਾਰੀ ਨੂੰ ਸਰਾਹਿਆ। ਨਿੱਕੇ ਸਮਾਗਮਾਂ 'ਚ ਨਾਟਕ ਵੀ ਹੁੰਦੇ-ਚਰਚਾ ਵੀ ਇੱਕ ਤਰ੍ਹਾ ਮੀਟਿੰਗ ਕਦੇ ਸੈਮੀਨਾਰ ਜਾਪੀ ਕਦੇ ਸਿੰਪੋਜ਼ੀਅਮ। ਜਿੱਥੇ ਐਡਮਿੰਟਨ ਵਿੱਚੋਂ ਹਰਜਿੰਦਰ ਵੜੈਚ ਤੇ ਰਾਜਿੰਦਰ ਸੋਹੀ ਦੀ ਪ੍ਰਾਹੁਣਚਾਰੀ ਤੋਂ ਮੁਕਤ ਘਰ ਵਰਗੇ ਮਾਹੌਲ ਦੀ ਸੰਭਾਲ ਨੇ ਪ੍ਰਭਾਵਿਤ ਕੀਤਾ, ਉਥੇ ਵਿਚਾਰ ਵਟਾਂਦਰੇ ਦਾ ਮਾਹੌਲ ਨੇ ਵੀ ਮੋਹਿਆ। ਪ੍ਰਬੰਧਕਾਂ ਨੇ ਇਥੇ ਵੀ ਸੁਸਾਇਟੀ ਨਾਲ ਸੰਪਰਕ ਰੱਖਣ ਦਾ ਵਾਅਦਾ ਕਰਦਿਆਂ ਸੰਸਥਾਂਗਤ ਤਰੀਕੇ ਨਾਲ ਵੱਧ ਫੰਡ ਇੱਕਠਾ ਕਰਕੇ ਭੇਜਣ ਦੀ ਤੇ ਤਰਕਸ਼ੀਲ ਸੁਸਾਇਟੀ ਵਰਗੀ ਸੰਸਥਾ ਉਸਾਰ ਕੇ ਅੰਧ ਵਿਸ਼ਵਾਸ਼ ਨੂੰ ਚੁਣੌਤੀ ਦੇਣ ਦੀ ਲੋੜ ਬਾਰੇ ਗੱਲ ਕੀਤੀ।

ਅੱਗੋਂ ਅਸੀਂ ਬ੍ਰਿਟਿਸ਼ ਕੋਲੰਬੀਆ ਪ੍ਰਾਂਤ 'ਚ ਦਾਖਲ ਹੋਣਾ ਸੀ। ਪ੍ਰਿੰਸ ਜਾਰਜ, ਵਿਲੀਅਮਜ਼ ਲੇਕ ਮੁਕਾਬਲਤਨ ਘੱਟ ਪੰਜਾਬੀ ਵਸੋਂ ਵਾਲੇ ਸ਼ਹਿਰ ਹਨ। ਇਥੇ ਠਹਿਰ ਵੀ ਇੱਕ ਰਾਤ ਦੀ ਹੀ ਸੀ। ਫਿਰ ਵੀ ਪ੍ਰਬੰਧਕੀ ਮੀਟਿੰਗਾਂ 'ਚ ਦੇਰ ਰਾਤ ਤੱਕ ਅੰਧ ਵਿਸ਼ਵਾਸ਼ ਵਿਰੋਧੀ ਲਹਿਰ ਕਿਵੇਂ ਉਸਰੇ ਇਹ ਮੁੱਖ ਮੁੱਦਾ ਬਣਦਾ ਰਿਹਾ। ਪ੍ਰਿੰਸ ਜਾਰਜ ਵਾਲੇ ਪ੍ਰਬੰਧਕ ਮਿੱਤਰ ਬੱਬੂ ਦੀ ਦਿਲਚਸਪੀ ਤੇ ਵਿਲੀਅਮਜ਼ ਲੇਕ ਵਾਲੇ ਸਾਹਿਤਕ ਮੱਸ ਦੇ ਦੋਸਤ ਕਸ਼ਮੀਰਾ ਸਿੰਘ ਪੂਨੀ ਦੀ ਫਿਕਰਮੰਦੀ ਵਰਨਣ ਕੀਤੀ ਜਾ ਸਕਦੀ ਹੈ। ਇਥੇ ਹੀ ਪਾਸ਼ ਇੰਟਰਨੈਸ਼ਨਲ ਟਰੱਸਟ ਦੇ ਕਨਵੀਨਰ ਸੁਰਿੰਦਰ ਧੰਜਲ ਹੋਰਾਂ ਨਾਲ ਮੇਲ ਹੋਇਆ- ਸਾਹਿਤਕ ਦੇ ਨਾਲ ਨਾਲ ਉਹਨਾਂ ਨਾਲ ਤਰਕਸ਼ੀਲ ਸਬੰਧੀ ਵੀ ਗੱਲਬਾਤ ਹੋਈ।

ਅਗਲਾ ਮੁਕਾਮ ਵੈਨਕੂਵਰ ਦਾ ਹੀ ਇਕ ਹਿੱਸਾ ਸਰੀ ਬਣਿਆ। ਸਰੀ ਦੇ ਸੁਖਵੰਤ ਹੁੰਦਲ ਤੇ ਸਾਧੂ ਬਿਨਿੰਗ ਦੀ ਸਾਹਿਤ/ਆਲੋਚਕ ਜੋੜੀ ਕਾਫੀ ਚਰਚਿਤ ਹੈ। ਹੁੰਦਲ ਦੇ ਘਰ ਅਤੇ ਬਾਈ ਮੱਖਣ ਟੁੱਟ ਦੇ ਘਰ ਅਸੀਂ ਠਹਿਰੇ ਸਾਂ।

ਇਥੇ ਵੀ ਵੱਡੀਆ ਮੀਟਿੰਗਾਂ ਤੋਂ ਹੀ ਪ੍ਰਚਾਰ ਸਿਲਸਿਲਾ ਸ਼ੁਰੂ ਹੋਇਆ। ਹੋਰਨਾਂ ਤੋਂ ਇਲਾਵਾ ਬੀ.ਸੀ. ਦੇ ਅਟਾਰਨੀ ਜਨਰਲ ਉੱਜਲ ਦੁਸਾਂਝ ਮੀਟਿੰਗਾਂ ਤੇ ਸਮਾਗਮ 'ਚ ਸ਼ਾਮਲ ਹੁੰਦੇ ਰਹੇ। ਅਮਨਪਾਲ ਸਾਰਾ ਨੇ ਵੀ ਬਹੁਤ ਸਾਰਾ ਕੰਮ ਭਾਰ ਸੰਭਾਲਿਆ ਸੀ। ਇਥੇ ਵੀ ਰੌਚਿਕ ਤੇ ਗੰਭੀਰ ਮੀਟਿੰਗਾਂ ਦਾ ਆਯੋਜਨ ਸੀ। ਦੋ ਵੱਡੇ ਸਮਾਗਮ ਸਨ। ਸਰੀ-ਡੈਲਟਾ ਅਤੇ ਐਬਸਫੋਰਡ ਵਿੱਚ। ਘਰਾਂ 'ਚ ਅਕਸਰ ਡਿਨਰ ਮੀਟਿੰਗਾਂ 'ਚ ਚਰਚਾ ਚੱਲਦੀ ਰਹੀ। ਪਾਲ ਬਿਨਿੰਗ ਅਮਰੀਕ, ਮੱਖਣ, ਸੁਖਵੰਤ, ਸਾਧੂ, ਹਰਜੀ ਆਦਿ ਸਭ ਵੈਨਕੂਵਰ ਦਰਸ਼ਨ ਦੇ ਨਾਲ ਨਾਲ ਜ਼ਿੰਦਗੀ ਦੀ ਤਰਕਸ਼ੀਲਤਾ ਬਾਰੇ ਪੁੱਛਦੇ ਦੱਸਦੇ ਰਹਿੰਦੇ। ਸਾਰੇ ਹੀ ਚੰਗੇ ਤੇ ਸਾਊ ਲੋਕ ਨੇ। ਇਥੇ ਹੀ ਇੱਕ ਵਿਸ਼ੇਸ਼ ਮੀਟਿੰਗ ਲਖਬੀਰ, ਬਾਂਟੀ, ਪਰਮਿੰਦਰ ਆਦਿ ਦੋਸਤਾਂ ਨਾਲ

ਹੋਈ ਜਿਸ ਵਿੱਚ ਉਹਨਾਂ ਨਾਲ ਇਸ ਲਹਿਰ ਬਾਰੇ ਡੂੰਘੀ ਚਰਚਾ ਹੋਈ। ਇਕ ਅਜਿਹਾ ਵੀ ਦਾਇਰਾ ਮਿਲਿਆ ਜਿੱਥੇ ਇਹੋ ਹੀ ਅਜੰਡਾ ਸੀ ਕਿ ਤਰਕਸ਼ੀਲ ਸੁਸਾਇਟੀ ਬਣਾ ਕੇ ਅਸੀਂ ਏਥੇ ਕਿਵੇਂ ਕੰਮ ਕਰੀਏ। ਬਣਦਾ ਮਸ਼ਵਰਾ ਕੀਤਾ ਗਿਆ। ਇਸ ਸਬੰਧੀ ਉਹ ਹੋਰ ਵੀ ਵਿਉਂਤਬੱਧ ਤਰੀਕੇ ਨਾਲ ਅੰਧ ਵਿਸ਼ਵਾਸ਼ ਵਿਰੁੱਧ ਲੜਨ ਦੇ ਰੌਅ 'ਚ ਹਨ। ਹਾਜ਼ਰ ਮਿੱਤਰਾਂ 'ਚੋਂ ਪ੍ਰੋ : ਹਰਜਿੰਦਰਜੀਤ 'ਸੰਧੂ, ਸੁਖਰਾਜ ਸਿੰਘ, ਨਿਰਮਲ ਚਹਿਲ, ਕੁਲਵੰਤ ਢੇਸੀ, ਪ੍ਰੀਤਮ ਬਰਾੜ, ਨਛੱਤਰ ਸਿਘੰ ਦੇ ਵਿਚਾਰ ਪ੍ਰਭਾਵੀ ਰਹੇ। ਉਹ ਅਗਵਾਈ ਲਈ ਪੰਜਾਬ ਵੱਲ ਤੱਕਦੇ ਹਨ।

ਇਥੇ ਇੱਕ ਮੀਟਿੰਗ ਨਿਰੋਲ ਤਰਕਸ਼ੀਲਤਾ ਬਾਰੇ ਇਸ ਦੇ ਹਮਦਰਦਾਂ ਦੀ ਰੱਖੀ ਗਈ। ਢਾਈ ਘੰਟੇ ਲੰਬੀ ਇਸ ਮੀਟਿੰਗ ਵਿੱਚੋਂ 35 ਦੇ ਕਰੀਬ ਹਮਦਰਦ/ਸ਼ੁਭਚਿੰਤਕ ਹਾਜਰ ਸਨ। ਲਹਿਰ ਦੇ ਸਿਧਾਂਤਕ ਜਥੇਬੰਦਕ ਹਰ ਪੱਖ ਬਾਰੇ ਵਿਸਥਾਰ 'ਚ ਚਰਚਾ ਹੋਈ।

ਇੱਕ ਮੀਟਿੰਗ ਸੀਨੀਅਰਜ਼ ਸੈਂਟਰ ਸਰੀ ਵਿਖੇ ਸੀਨੀਅਰਜ਼ ਨਾਲ ਸੀ। ਉਥੇ ਜਦੋਂ ਸੁਸਾਇਟੀ ਬਾਰੇ ,ਤਰਕਸ਼ੀਲ ਲਹਿਰ ਬਾਰੇ ਵਿਚਾਰ ਰੱਖੇ ਤਾਂ ਹਾਜ਼ਰ ਪ੍ਰਬੰਧਕਾਂ ਨੇ ਮੰਗ ਕੀਤੀ ਕਿ ਅਸੀਂ ਇੱਕ ਹੋਰ ਮੀਟਿੰਗ ਸਪੈਸ਼ਲ ਏਸੇ ਹੀ ਵਿਸ਼ੇ ਬਾਰੇ ਚਾਹੁੰਦੇ ਹਾਂ। ਉਸ ਮੀਟਿੰਗ 'ਚ ਅਸੀਂ ਆਪਣੇ ਘਰਾਂ ਦੀਆਂ ਔਰਤਾਂ ਨੂੰ ਵੀ ਲਿਅਵਾਂਗੇ। ਅਸਲੀ ਮੀਟਿੰਗ ਜਾਂ ਸਮਾਗਮ ਕਹਿ ਲਵੋ 'ਚ ਹਾਲ ਵਿੱਚ ਤਿਲ ਸੁੱਟਣ ਲਈ ਥਾਂ ਨਹੀਂ ਸੀ। ਪੂਰਾ ਡੇਢ ਘੰਟਾ ਮੈਂ ਤਰਕਸ਼ੀਲਤਾ ਬਾਰੇ ਖੁੱਲ੍ਹ ਕੇ ਵਿਚਾਰ ਰੱਖਣ ਦੇ ਨਾਲ ਮੈਜਿਕਟ੍ਰਿਕ ਵੀ ਪੇਸ਼ ਕੀਤੇ। ਲੋਕਾਂ ਦਾ ਉਤਸ਼ਾਹ ਤੇ ਹੁੰਗਾਰਾ ਬਹੁਤ ਹੀ ਪ੍ਰੇਰਨਾ ਦਾਇਕ ਸੀ।

ਇਥੇ ਵੀ ਰੇਡੀਓ, ਟੀ.ਵੀ. ਦਾ ਮਾਧਿਅਮ ਸਾਹਮਣੇ ਸੀ। ਸੁਖਵਿੰਦਰ ਚੀਮਾ ਦੇ ਪ੍ਰੋਗਰਾਮ ਵਿੱਚੋਂ ਇੰਟਰਵਿਊ ਤੇ ਸਰੋਤਿਆਂ ਨਾਲ ਗੱਲਬਾਤ ਤੋਂ ਇਲਾਵਾ ਸੁਸ਼ਮਾ ਜੀ ਦੇ ਪ੍ਰੋਗਰਾਮ 'ਚ ਤਰਕਸ਼ੀਲ ਲਹਿਰ ਬਾਰੇ ਵਿਚਾਰਾਂ ਦੇ ਆਦਾਨ ਪ੍ਰਦਾਨ ਦਾ ਸਿਲਸਿਲਾ ਚੱਲਿਆ। ਸੁਸ਼ਮਾ ਜੀ ਦੇ ਹੀ ਬਹੁਚਰਚਿਤ ਟੀ.ਵੀ. ਪ੍ਰੋਗਰਾਮ ਵਿੱਚ ਇੱਕ ਇੰਟਰਵਿਊ ਦੇ ਟੈਲੀਕਾਸਟ ਹੋਣ ਤੇ ਤਰਕਸ਼ੀਲ ਲਹਿਰ ਦੀ ਚਰਚਾ ਘਰ ਘਰ ਤੱਕ ਪੁੱਜੀ। ਅਮਨ ਪਾਲ ਸਾਰਾ ਜੋ ਆਪਣੀ ਤਰਕਸ਼ੀਲ ਲਹਿਰ ਦੇ ਵੱਡੇ ਹਮਦਰਦ ਹਨ, ਇਨਾਂ ਸਾਰੇ ਪ੍ਰੋਗਰਾਮਾਂ ਦਾ ਇਕ ਤਰ੍ਹਾਂ ਨਾਲ ਕੋਆਰਡੀਨੇਟਰ ਸਨ, ਨੇ ਵੀ ਆਪਣੇ ਵਿਚਾਰ ਲੋਕਾਂ ਨਾਲ ਸਾਂਝੇ ਕੀਤੇ।

ਇਹਨਾਂ ਪ੍ਰੋਗਰਾਮਾਂ ਦੌਂਰਾਨ ਮੀਡੀਆ ਖਾਸ ਕਰ ਰੇਡੀਓ ਤੇ ਅਖਬਾਰਾਂ ਦੀ ਰੋਲ ਬਹੁਤ ਹੀ ਸ਼ਲਾਘਾਯੋਗ ਰਿਹਾ। ਵੱਖ ਵੱਖ ਪਰਚਿਆਂ ਨੇ ਖਬਰਾਂ ਛਾਪੀਆਂ। ਮੁਲਾਕਾਤਾਂ ਕੀਤੀਆਂ। ਇੰਝ ਵੀ ਤਰਕਸ਼ੀਲ ਸੁਸਾਇਟੀ ਲੋਕਾਂ ਤੱਕ ਪੁੱਜੀ। ਅਸੀਂ ਸਮਾਨੰਤਰ ਪ੍ਰਾਪੇਗੰਡਾ ਦੇਣ 'ਚ ਸਫਲ ਰਹੇ। ਇਥੇ ਹੀ ਸਾਨੂੰ ਖਬਰ ਮਿਲੀ ਕਿ ਟੋਰਾਂਟੋ ਵਿਖੇ ਕਰਨੈਲ ਸਿੰਘ ਰਾਮੂੰਵਾਲੀਆ, ਬਲਤੇਜ ਪਨੂੰ, ਨਾਹਰ ਔਜਲਾ ਆਦਿ ਤਰਕਸ਼ੀਲ ਲਹਿਰ ਦੇ ਹਮਦਰਦਾਂ ਨੇ ਮੀਡੀਏ ਤੋਂ ਐਲਾਨ ਕੀਤਾ ਹੈ ਕਿ ਜੋ ਵੀ ਕੋਈ ਦੇਵ ਪੁਰਸ਼ ਤਰਕਸ਼ੀਲ ਸੁਸਾਇਟੀ ਦੀ ਚੁਣੌਤੀ ਪ੍ਰਵਾਨ ਕਰੇਗਾ ਉਸ ਨੂੰ 10000 ਡਾਲਰ ਅਸੀਂ ਇਨਾਮ ਵਜੋਂ ਦਿਆਂਗੇ। ਮੈਂ ਵੀ ਥਾਂ ਥਾਂ ਤੇ ਇਸ ਚੁਣੌਤੀ ਨੂੰ ਸਵੀਕਾਰ ਕਰਨ ਦੀ ਵੰਗਾਰ ਦੇਵ ਪੁਰਸ਼ਾਂ ਅੱਗੇ ਸੁੱਟੀ ਪਰ ਦੇਵ ਪੁਰਸ਼ ਦੜ ਵੱਟ ਗਏ। ਟੋਰਾਂਟੋ ਵਿਖੇ ਮੁੜ ਤੀਜੀ ਵਾਰ ਲੋਕਾਂ ਦੀ ਮੰਗ ਤੇ ਸਮਾਗਮ ਕੀਤਾ। ਸਮੁੱਚੇ ਰੂਪ 'ਚ ਦੇਖੀਏ ਤਾਂ ਇਸ ਦੋ ਮਹੀਨੇ ਲੰਬੀ ਫੇਰੀ ਵਿੱਚ ਵਿਅਕਤੀਗਤ,ਦਿਲਚਸਪੀਆਂ ਨੂੰ ਪਿੱਛੇ ਛੱਡ ਕੇ, ਤਰਕਸ਼ੀਲ ਲਹਿਰ ਲਈ ਕੀਤੇ ਇਸ ਉਪਰਾਲੇ ਦੇ ਸਿੱਟੇ ਆਉਣ ਵਾਲੇ ਸਮੇਂ 'ਚ ਹੋਰ ਸਾਹਮਣੇ ਆਉਣਗੇ। ਫਿਲਹਾਲ ਇਸ ਵਿਸ਼ਾਲ ਮੁਲਕ ਦੇ ਮਿੱਤਰਾਂ ਨਾਲ ਰਾਬਤਾ ਬਣਿਆ ਹੈ। ਫੰਡ ਵੀ ਮਿਲਿਆ ਹੈ। ਜਥੇਬੰਦਕ ਸਰੂਪ ਉਸਰ ਰਿਹਾ ਹੈ। ਪਰ ਸਭ ਤੋਂ ਵੱਡੀ ਮੱਲ ਪੂਰੀ ਕੈਨੇਡਾ ਦੀ ਪੰਜਾਬੀ ਕਮਿਊਨਿਟੀ 'ਚ ਇਸ ਲਹਿਰ ਬਾਰੇ ਚਰਚਾ ਚਲਾਈ ਹੈ-ਸਤਿਕਾਰ ਕਮਾਇਆ ਹੈ। ਲੋਕਾਂ ਨੂੰ ਅੰਧ ਵਿਸ਼ਵਾਸ਼ ਦੇ ਖਿਲਾਫ ਲੜਨ ਦੇ ਅਜੰਡੇ ਤੇ ਲਿਆਂਦਾ ਹੈ।

ਇਹ ਸਾਰੀ ਵਿਉਂਤਬੰਦੀ ਕਿੰਝ ਹੋਵੇ ਇਹ ਤਰਕਸ਼ੀਲ ਲਹਿਰ ਦੇ ਜਥੇਬੰਦਕ ਆਗੂਆਂ ਦੇ ਸਿਰ ਜੋੜ ਕੇ ਵਿਚਾਰਦੇ-ਦੇਣ ਲਗਾਤਾਰ ਸੰਪਰਕ ਰੱਖਣ ਦੇ ਉੱਤੇ ਹੀ ਨਿਰਭਰ ਕਰਦਾ ਹੈ।

----0----

ਸਰੀਰ ਨੂੰ ਹਲਕਾ ਤੇ ਫੁਰਤੀਲਾ ਰੱਖਣ ਲਈ ਅਤੇ ਜਵਾਨੀ ਦੇ ਅਨੁਭਵ ਨੂੰ ਬਣਾਈ ਰੱਖਣ ਲਈ ਕੈਲਰੀਆਂ ਦਾ ਮਾਪ, ਭੋਜਨ ਦੀ ਚੋਣ ਦਾ ਆਧਾਰ ਬਣ ਜਾਣਾ ਚਾਹੀਦਾ ਹੈ।

ਜੇਕਰ ਕੋਈ ਮੁਸ਼ੱਕਤ ਨਹੀਂ ਕਰਨੀ ਤਦ ਸਿਆਣੇ ਹੋਏ ਪੁਰਸ਼ਾਂ ਨੂੰ ਪ੍ਰਤੀ ਦਿਨ 1900-2000 ਕੈਲਰੀਆਂ ਦੀ ਲੋੜ ਹੁੰਦੀ ਹੈ ਅਤੇ ਇਸੇ ਉਮਰ ਦੀਆਂ ਇਸਤਰੀਆਂ ਨੂੰ 1400-1500 ਕੈਲਰੀਆਂ ਦੀ। ਘੰਟੇ ਭਰ ਦੀ ਕਸਰਤ ਜਾਂ ਸਰੀਰਕ ਮੁਸ਼ੱਕਤ ਲਈ 500-600 ਕੈਲਰੀਆਂ ਦਾ ਵਾਧਾ ਕਰ ਲੈਣਾ ਮੁਨਾਸਿਬ ਹੈ। ਇਸ ਪ੍ਰਕਾਰ ਨਿਯਮਿਤ ਭੋਜਨ ਉੱਪਰ ਗੁਜ਼ਾਰਾ ਕੀਤਿਆਂ, ਉਮਰ ਵਿਚ 20-25 ਵਰ੍ਹਿਆਂ ਦਾ ਵਾਧਾ ਹੋ ਜਾਣਾ ਮਾਮੂਲੀ ਗੱਲਹੈ।

ਪ੍ਰੋ : ਸੁਰਜੀਤ ਸਿੰਘ ਢਿੱਲੋਂ



# ਮੂੰਹ-ਖੁਰ ਅਤੇ ਅੰਧ-ਵਿਸ਼ਵਾਸ

-ਜਸਵਿੰਦਰ ਸਿੰਘ ਜੱਸਾ

ਮੂੰਹ-ਖੁਰ ਦਾ ਰੋਗ : ਇਸ ਨੂੰ ਇਸ ਲਈ ਕਹਿੰਦੇ ਹਨ ਕਿ ਰੋਗੀ ਪਸ਼ੂ ਦੇ ਪੈਰਾਂ ਅਤੇ ਮੂੰਹ ਵਿੱਚ ਛਾਲੇ ਹੋ ਜਾਂਦੇ ਹਨ। ਇਹ ਇੱਕ ਵਿਸ਼ਾਣੂ ਰੋਗ ਹੈ, ਜਿਸ ਨੂੰ ਆਮ ਤੌਰ 'ਤੇ ਛੂਤ ਦਾ ਰੋਗ ਕਹਿ ਦਿੰਦੇ ਹਨ। ਇਹ ਰੋਗ ਗੋਕੇ ਅਤੇ ਮਹਿਰੂ ਪਸ਼ੂਆਂ ਨੂੰ ਹੁੰਦਾ ਹੈ। ਇਹ ਕਿਸੇ ਵੀ ਮੌਸਮ ਵਿੱਚ ਹੋ ਸਕਦਾ ਹੈ। ਇਸ ਦੇ ਰੋਗੀ ਪਸ਼ੂ ਨਾ ਹੀ ਚੰਗੀ ਤਰ੍ਹਾਂ ਤੁਰ ਸਕਦੇ ਹਨ ਅਤੇ ਨਾ ਹੀ ਖਾ-ਪੀ ਸਕਦੇ ਹਨ। ਰੋਗੀ ਪਸ਼ੂ ਦੇ ਮੂੰਹ ਵਿਚੋਂ ਪਾਣੀ ਚਲਦਾ ਰਹਿੰਦਾ ਹੈ। ਰੋਗੀ ਪਸ਼ੂ ਬਹੁਤ ਕਮਜ਼ੋਰ ਹੋ ਜਾਂਦੇ ਹਨ। ਰੋਗੀ ਪਸ਼ੂ ਦੇ ਮੂੰਹ ਵਿੱਚ ਛਾਲੇ ਹੋ ਜਾਂਦੇ ਹਨ, ਜਿਸ ਕਰਕੇ ਪਸ਼ੂ ਨੂੰ ਚਾਰਾ ਖਾਣ ਸਮੇਂ ਤਕਲੀਫ ਹੁੰਦੀ ਹੈ। ਇਸ ਲਈ ਪਸ਼ੂ ਚਾਰਾ ਨਹੀਂ ਚਰ ਸਕਦਾ। ਰੋਗੀ ਪਸ਼ੂ ਦੇ ਪੈਰਾਂ ਦੇ ਖੁਰਾਂ (ਨੌਹਾਂ) ਦੇ ਵਿਚਕਾਰਲੀ ਚਮੜੀ ਤੇ ਵੀ ਛਾਲੇ ਹੋ ਜਾਂਦੇ ਹਨ। ਜੇਕਰ ਪਸ਼ੂ ਦੀ ਚੰਗੀ ਤਰ੍ਹਾਂ ਸੰਭਾਲਾ ਨਾ ਕੀਤੀ ਜਾਵੇ ਤਾਂ ਪਸ਼ੂ ਦੇ ਪੈਰਾਂ ਵਿੱਚ ਕੀੜੇ ਪੈ ਜਾਂਦੇ ਹਨ, ਜਿਹੜੇ ਪਸ਼ੂ ਦੇ ਪੈਰਾਂ ਦੀ ਚਮੜੀ ਵਿੱਚ ਛੋਟੀਆ-ਛੋਟੀਆ ਖੁੱਡਾਂ ਬਣਾ ਕੇ ਚਮੜੀ ਖਾਂਦੇ ਹਨ। ਇਸ ਨਾਲ ਪਸ਼ੂ ਨੂੰ ਬਹੁਤ ਤਕਲੀਫ ਹੁੰਦੀ ਹੈ।

ਰੋਗੀ ਪਸ਼ੂ ਨੂੰ ਪੋਲੇ ਥਾਂ ਤੇ ਬਿਠਾ ਕੇ ਉਸ ਦੇ ਪੈਰ ਸਾਫ ਕਰਨੇ ਚਾਹੀਦੇ ਹਨ। ਕਈ ਵਾਰੀ ਕਿਸਾਨ ਵੀਰ ਪਸ਼ੂ ਨੂੰ ਪੱਕੇ ਥਾਂ ਹੀ ਜ਼ਬਰਦਸਤੀ ਸੁੱਟ ਲੈਂਦੇ ਹਨ, ਜਿਸ ਨਾਲ ਪਸ਼ੂ ਦੇ ਕਿਸੇ ਵੀ ਅੰਗ ਦਾ ਟੁੱਟ ਜਾਣਾ ਜਾਂ ਪਸ਼ੂ ਨੂੰ ਤਕਲੀਫ ਆਉਣੀ ਸੁਭਾਵਿਕ ਹੈ। ਰੋਗੀ ਪਸ਼ੂ ਦੇ ਪੈਰ ਲਾਲ ਦਵਾਈ ਨਾਲ ਧੋਣੇ ਚਾਹੀਦੇ ਹਨ। ਜੇਕਰ ਕੀੜੇ ਪੈ ਗਏ ਹੋਣ ਤਾਂ ਲਾਲ ਦਵਾਈ ਨਾਲ ਧੋਣ ਤੋਂ ਬਾਅਦ ਕੀੜਿਆਂ ਦੀ ਰੋਕਥਾਮ ਲਈ ਤੇਲ (ਦਵਾਈ ਵਾਲਾ) ਜ਼ਰੂਰ ਲਾਉਣਾ ਚਾਹੀਦਾ ਹੈ ਅਤੇ ਕੀੜਿਆਂ ਨੂੰ ਪੈਰਾਂ ਵਿੱਚੋਂ ਕੱਢ ਦੇਣਾ ਚਾਹੀਦਾ ਹੈ ਤਾਂ ਜੋ ਪਸ਼ੂ ਦੇ ਜ਼ਖਮਾਂ ਤੇ ਮਿੱਟੀ-ਪਾਣੀ ਨਾਂ ਪਵੇ। ਲਾਲ ਦਵਾਈ ਪਸ਼ੂ ਦੇ ਮੂੰਹ ਵਿੱਚ ਵੀ ਲਗਾ ਦੇਣੀ ਚਾਹੀਦੀ ਹੈ। ਉਪਰ ਲਿਖੀ ਸਹਾਇਤਾ, ਰੋਗੀ ਪਸ਼ੂ ਨੂੰ ਦਿਨ ਵਿੱਚ ਦੋ ਵਾਰ ਦੇਣੀ ਚਾਹੀਦੀ ਹੈ। ਲਾਲ ਦਵਾਹੀ ਨਾਲ ਮੂੰਹ ਦੇ ਛਾਲੇ ਖੁਸ਼ਕ ਹੋ ਜਾਂਦੇ ਹਨ। ਇਸ ਲਈ ਇਸ ਦਾ ਪ੍ਰਯੋਗ ਬਹੁਤ ਗੁਣਕਾਰੀ ਸਿੱਧ ਹੋ ਸਕਦਾ ਹੈ। ਰੋਗੀ ਪਸ਼ੂ ਨੂੰ ਪੋਲਾ ਹਰਾ ਚਾਰਾ, ਦਲੀਆ ਜਾਂ ਰੋਟੀਆਂ ਨੂੰ ਤੇਲ (ਸਰ੍ਹੋਂ ਦਾ ) ਲਾ ਕੇ ਖੁਆਉਣਾ ਚਾਹੀਦਾ ਹੈ, ਜਿਸ ਨਾਲ ਪਸ਼ੂ ਨੂੰ ਕੁਝ ਖੁਰਾਕ ਮਿਲ ਸਕਦੀ ਹੈ। ਰੋਗੀ ਪਸ਼ੂ ਨੂੰ ਡਾਕਟਰੀ ਸਲਾਹ ਅਨੁਸਾਰ ਦਵਾਈ ਦੇਣੀ ਚਾਹੀਦੀ ਹੈ ਅਤੇ ਹਰੇਕ ਕਿਸਾਨ ਵੀਰ ਪਸ਼ੂ-ਪਾਲਕ ਨੂੰ ਚਾਹੀਦਾ ਹੈ ਕਿ ਆਪਣੇ ਪਸ਼ੂ ਦੇ ਸਾਲ ਵਿੱਚ ਦੋ ਵਾਰ ਮੂੰਹ-ਖੁਰ ਦੀ ਬਿਮਾਰੀ ਤੋਂ ਬਚਾਅ ਲਈ ਲਗਾਏ ਜਾਂਦੇ ਟੀਕੇ ਜਰੂਰੀ ਲਗਵਾਏ। ਇਹ ਟੀਕੇ ਸਰਕਾਰੀ ਹਸਪਤਾਲਾਂ ਵਿੱਚ ਘੱਟ ਕੀਮਤੇ ਤੇ ਲਗਾਏ ਜਾਂਦੇ ਹਨ।

ਅੱਜ ਕੱਲ੍ਹ ਲੋਕਾਂ ਵਿੱਚ ਅੰਧ-ਵਿਸ਼ਵਾਸ਼ ਬਹੁਤ ਜਿਆਦਾ ਫੈਲਿਆ ਹੋਇਆ ਹੈ। ਡਾਕਟਰੀ ਇਲਾਜ ਕਰਵਾਉਣ ਦੀ ਬਜਾਏ ਲੋਕ ਸਾਧਾਂ-ਸੰਤਾਂ ਕੋਲੋਂ ਸੁਆਹ ਦੀ ਪੁੜੀਆਂ (ਰਾਖ) ਅਤੇ ਕਾਗਜ਼ ਦੀਆਂ ਪਰਚੀਆਂ (ਤਵੀਤ) ਲੈਣ ਤੇ ਜ਼ਿਆਦਾ ਵਿਸ਼ਵਾਸ ਰੱਖਦੇ ਹਨ। ਉਹ ਮੂੰਹ-ਖੁਰ ਦੀ ਬਿਮਾਰੀ ਨੂੰ ਵੀ ਇਕ ਵੈਸ਼ਨੂੰ ਬਿਮਾਰੀ ਕਹਿੰਦੇ ਹਨ। ਉਨ੍ਹਾਂ ਅੰਧ-ਵਿਸ਼ਵਾਸੀ ਲੋਕਾਂ ਮੁਤਾਬਿਕ ਪਸ਼ੂ ਦੇ ਪੈਰਾਂ ਨਾਲ ਮਰੇ ਹੋਏ ਪਸ਼ੂ ਦਾ ਮਾਸ (ਚੰਮ) ਬੰਨ੍ਹਣ ਨਾਲ ਜਾਂ ਪਸ਼ੂ ਦੇ ਮੂੰਹ ਨਾਲ ਚੂਹਾ ਮਾਰ ਕੇ ਲਾਉਣ ਨਾਲ ਜਾਂ ਸ਼ਰਾਬ ਦੇ ਛਿੱਟੇ ਪਸ਼ੂ ਦੇ ਮੂੰਹ ਉਤੇ ਮਾਰਨ ਨਾਲ ਜਾਂ ਤਵੀਤ ਧਾਗੇ ਕਰਵਾਉਣ ਨਾਲ, ਇਸ ਦਾ ਇਲਾਜ ਹੋ ਸਕਦਾ ਹੈ-ਪਰ ਇਹ 100 ਫੀਸਦੀ ਗੱਲ ਗਲਤ ਹੈ ਕਿ ਜੇਕਰ ਰੋਗੀ ਪਸ਼ੂ ਦੇ ਪੈਰਾਂ ਨਾਲ ਮਰੇ ਹੋਏ ਪਸ਼ੂ ਦਾ ਮਾਸ (ਚੰਮ) ਬੰਨ੍ਹਣ ਨਾਲ ਇਲਾਜ ਹੋ ਸਕਦਾ ਹੈ ਤਾਂ ਕੀ ਜਿਹੜੇ ਪਸ਼ੂ ਦੇ ਪੈਰਾਂ ਨਾਲ ਅਸੀਂ ਮਰਿਆ ਹੋਇਆ ਮਾਸ (ਚੰਮ) ਬੰਨ੍ਹਦੇ ਹਾਂ ਉਹ ਮਾਸ ਦੇ ਨਹੀਂ ਬਣੇ। ਜੇਕਰ ਉਹ ਮਾਸ ਦੇ ਬਣੇ ਹਨ ਤਾਂ ਫਿਰ ਉਨ੍ਹਾਂ ਨੂੰ ਇਹ ਬਿਮਾਰੀ ਲੱਗ ਹੀ ਨਹੀਂ ਸਕਦੀ ਕਿਉਂ ਕਿ ਮਰੇ-ਗਲੇ ਮਾਸ ਨਾਲੋਂ ਜਾਂ ਜੀਵਿਤ ਮਾਸ ਜ਼ਿਆਦਾ ਗੁਣਕਾਰੀ ਹੈ। ਦੂਜਾ ਇਲਾਜ ਇਨ੍ਹਾਂ ਅੰਧਵਿਸ਼ਵਾਸੀ ਲੋਕਾਂ ਮੁਤਾਬਿਕ ਰੋਗੀ ਪਸ਼ੂ ਦੇ ਮੂੰਹ ਨਾਲ ਚੂਹਾ ਮਾਰ ਕੇ ਲਾਉਣ ਵਾਲਾ ਹੈ। ਇਹ ਤਾਂ ਸਾਨੂੰ ਸਾਰਿਆਂ ਨੂੰ ਪਤਾ ਹੀ ਹੈ ਕਿ ਪਿਛੇ ਜਿਹੇ ਚੂਹਿਆਂ ਤੋਂ ਫੈਲੀ ਬਿਮਾਰੀ 'ਪਲੇਗ' ਨਾਲ ਕਿੰਨੇ ਕੁ ਮਨੁੱਖਾਂ ਨੂੰ ਮੌਤ ਦਾ ਮੂੰਹ ਦੇਖਣਾ ਪਿਆ ਹੈ। ਜੇਕਰ ਚੂਹਾ ਮਨੁੱਖ ਨੂੰ ਪਲੇਗ ਦੀ ਇਕ ਐਸੀ ਖਤਰਨਾਕ ਬਿਮਾਰੀ ਲਾ ਸਕਦਾ ਹੈ ਤਾਂ ਕੀ ਪਸ਼ੂਆਂ ਦੀ ਮੂੰਹ-ਖੁਰ ਦੀ ਬਿਮਾਰੀ ਦਾ ਇਹ ਇਲਾਜ ਕਰ ਸਕਦਾ ਹੈ, ਨਹੀਂ। ਇਹ ਗੱਲ ਗਲਤ ਹੈ । ਜੇਕਰ ਇਸ ਨਾਲ ਇਹੋ ਜਿਹੀਆਂ ਬਿਮਾਰੀਆਂ ਦਾ ਇਲਾਜ ਹੋ ਸਕਦਾ ਹੋਵੇ ਤਾਂ ਸਰਕਾਰ ਇਨ੍ਹਾਂ ਚੂਹਿਆਂ ਨੂੰ ਮਾਰਨ ਲਈ ਕਿਸਾਨਾਂ ਨੂੰ ਚੂਹੇ ਮਾਰ ਦਵਾਈ ਮੁਫਤ ਨਾ ਵੰਡੇ, ਸਗੋਂ ਉਨ੍ਹਾਂ ਨੂੰ ਚੂਹੇ ਪਾਲਣ ਲਈ ਕਹੇ ਅਤੇ ਜਿਸ ਤਰ੍ਹਾਂ ਮੁਰਗੀ ਪਾਲਣ, ਸੂਰ ਪਾਲਣ ਆਦਿ ਲਈ ਸਰਕਾਰ ਕਰਜ਼ੇ ਦਿੰਦੀ ਹੈ, ਇਸੇ ਤਰ੍ਹਾਂ ਸਰਕਾਰ ਚੂਹੇ ਪਾਲਣ ਲਈ ਵੀ ਕਰਜ਼ੇ ਦੇਵੇ। ਇਸ ਲਈ ਸਾਨੂੰ ਇਹੋ ਜਿਹੀ ਕੋਈ ਵੀ ਗਲਤ ਗੱਲ ਨਹੀਂ ਕਰਨੀ ਚਾਹੀਦੀ, ਜਿਸ ਨਾਲ ਪਸ਼ੂ ਨੂੰ ਹਾਨੀ ਹੋਵੇ।

ਤੀਸਰੀ ਗੱਲ ਹੈ- ਸ਼ਰਾਬ ਦੇ ਛਿੱਟੇ ਰੋਗੀ ਪਸ਼ੂ ਦੇ ਮੂੰਹ ਅਤੇ ਖੁਰਾਂ ਤੇ ਮਾਰਨ ਨਾਲ ਇਲਾਜ ਹੋ ਸਕਦਾ ਹੈ। ਸਾਨੂੰ ਸਾਰਿਆਂ ਨੂੰ ਪਤਾ ਹੀ ਹੈ ਕਿ ਸ਼ਰਾਬ ਵੀ ਇਕ ਐਸਾ ਤਰਲ ਰਸਾਇਣਕ ਪਦਾਰਥ ਹੈ, ਜਿਹੜਾ ਪੈਟਰੋਲ ਦੀ ਤਰ੍ਹਾਂ ਹਵਾ ਵਿੱਚ (ਖੋਲ੍ਹ ਕੇ) ਰੱਖਣ ਨਾਲ ਉਡ ਜਾਂਦਾ ਹੈ। ਜਦੋਂ ਅਸੀਂ ਰੋਗੀ ਪਸ਼ੂ ਦੇ ਇਹ ਸ਼ਰਾਬ ਦੇ ਛਿੱਟੇ ਮਾਰਦੇ ਹਾਂ ਤਾਂ ਇਸ ਦੇ ਅਣੂ (ਕਣ) ਉੱਡ ਕੇ ਜ਼ਖਮਾਂ ਤੇ ਲੱਗ ਜਾਂਦੇ ਹਨ ਅਤੇ ਇਹ ਅਲਕੋਹਲ ਦਾ ਕੰਮ ਕਰਦੇ

ਹਨ, ਜਿਸ ਨਾਲ ਪਸ਼ੂ ਦੇ ਜ਼ਖਮਾਂ ਨੂੰ ਕੁਝ ਫਾਇਦਾ ਹੁੰਦਾ ਹੈ। ਇਸ ਦੇ ਵਿਚ ਵੈਸ਼ਨੂੰ ਰੋਗ ਨੂੰ ਦੂਰ ਭਜਾਉਣ ਵਾਲੀ ਕੋਈ ਗੱਲ ਨਹੀਂ ਹੈ। ਇਹ ਪ੍ਰਯੋਗ ਕਰਕੇ ਵੇਖ ਲਉ ਕਿ ਮਨੁੱਖੀ ਸਰੀਰ ਤੇ ਵੀ ਜੇ ਕੋਈ ਛੋਟਾ-ਮੋਟਾ ਜ਼ਖਮ ਹੋਵੇ ਤਾਂ ਉਸ ਤੇ ਤਿੰਨ-ਚਾਰ ਵਾਰ ਸ਼ਰਾਬ ਲਗਾਉ। ਉਹ ਜ਼ਖਮ ਠੀਕ ਹੋ ਜਾਵੇਗਾ। ਜੇਕਰ ਇਹ ਸ਼ਰਾਬ ਪਸ਼ੂ ਦੇ ਮੂੰਹ-ਖੁਰ ਦੇ ਵੈਸ਼ਨੂੰ ਰੋਗ ਨੂੰ ਭਜਾਉਣ ਲਈ ਲਾਹੇਵੰਦ ਹੈ ਤਾਂ ਮਨੁੱਖ ਨੂੰ ਤਾਂ ਕੋਈ ਅਜਿਹਾ ਵੈਸ਼ਨੂੰ ਰੋਗ ਨਹੀਂ ਲਗਦਾ, ਜਿਸ ਨਾਲ ਇਸ ਸ਼ਰਾਬ ਨਾਲ ਆਰਾਮ ਆ ਜਾਂਦਾ ਹੈ। ਇਹ ਤਾਂ ਤੁਹਾਨੂੰ ਪਤਾ ਹੀ ਹੈ ਕਿ ਸ਼ਰਾਬ ਦੇ ਵਿੱਚ ਕੁਝ ਕੁਝ ਅਲਕੋਹਲ ਹੁੰਦਾ ਹੈ। ਜੇਕਰ ਅਸੀਂ ਜ਼ਖਮਾਂ ਤੇ ਇਕੱਲਾ ਅਲਕੋਹਲ ਵੀ ਲਗਾ ਲਈਏ ਤਾਂ ਵੀ ਜ਼ਖਮ ਠੀਕ ਹੋ ਜਾਂਦੇ ਹਨ।ਇਸੇ ਕਰਕੇ ਸ਼ਰਾਬ ਨਾਲ ਜ਼ਖਮ ਠੀਕ ਹੁੰਦੇ ਹਨ ਕਿਉਂ ਕਿ ਉਸ ਵਿੱਚ ਵੀ ਅਲਕੋਹਲ ਹੈ।

ਮੈਂ ਮੇਰੇ ਪਿੰਡ ਜੈਦ ਵਿੱਚ ਵੀ ਇਹ ਤਜਰਬਾ ਕੀਤਾ ਹੈ ਕਿ ਇਸ ਬਿਮਾਰੀ ਨਾਲ ਕੋਈ ਕਿਸੇ ਪ੍ਰਕਾਰ ਦੀ ਵੈਸ਼ਨੂੰ ਬਿਮਾਰੀ ਦਾ ਸਬੰਧ ਨਹੀਂ ਹੈ। ਮੈਂ ਆਪਣੇ ਅਤੇ ਪਿੰਡ ਦੇ ਪਸ਼ੂਆਂ ਨੂੰ ਦੇਖਿਆ ਕਿ ਇਸ ਬਿਮਾਰੀ ਦੀ ਮਿਆਦ ਵੱਧ ਤੋਂ ਵੱਧ 5-8 ਦਿਨਾਂ ਤੱਕ ਹੈ। ਇਸ ਤੋਂ ਬਾਅਦ ਵਿੱਚ, ਇਹ ਬਿਮਾਰੀ ਤਾਂ ਛੁਟਕਾਰਾ ਪਾ ਜਾਂਦੀ ਹੈ, ਪਰ ਕੀੜੇ ਆਪਣੇ ਆਪ ਪਸ਼ੂ ਤੋਂ ਛੁਟਕਾਰਾ ਨਹੀਂ ਪਾਉਂਦੇ, ਜਿਸ ਕਰਕੇ ਪਸ਼ੂ ਨੂੰ ਤੁਰਨ ਸਮੇਂ ਤਕਲੀਫ ਆਉਂਦੀ ਹੈ। ਉਪਰ ਦੱਸੇ ਮੁਤਾਬਿਕ, ਇਨ੍ਹਾਂ ਕੀੜਿਆਂ ਨੂੰ ਪਸ਼ੂ ਦੇ ਪੈਰਾਂ ਵਿੱਚੋਂ ਖਤਮ ਕਰਨਾ ਚਾਹੀਦਾ ਹੈ। ਅੱਜਕਲ੍ਹ ਦੇ ਅਗਾਂਹਵਧੂ ਪਾਠਕੋ ! ਤੁਸੀਂ ਇਹ ਸੋਚੋ ਕਿ ਜੇਕਰ ਇਹੋ ਜਿਹੇ ਅੰਧ-ਵਿਸ਼ਵਾਸ ਵਿੱਚ ਪੈ ਕੇ ਇਨ੍ਹਾਂ ਬਿਮਾਰੀਆਂ ਦਾ ਇਲਾਜ ਹੁੰਦਾ ਹੋਵੇ ਤਾਂ ਸਰਕਾਰ ਨੂੰ ਇਹ ਹਸਪਤਾਲ ਨਾ ਖੋਲ੍ਹਣੇ ਪੈਂਦੇ ਅਤੇ ਨਾ ਹੀ ਡਾਕਟਰਾਂ ਨੂੰ ਤਨਖਾਹਾਂ ਦੇਣੀਆਂ ਪੈਂਦੀਆ ਅਤੇ ਨਾ ਹੀ ਦਵਾਈਆਂ ਬਣਾਉਂਦੀਆਂ ਪੈਂਦੀਆਂ, ਜਿਸ ਨਾਲ ਸਰਕਾਰ ਨੂੰ ਅਰਬਾਂ-ਖਰਬਾਂ ਰੁਪਏ ਦੀ ਬੱਚਤ ਹੋ ਸਕਦੀ ਹੈ। ਸੋ ਮੈਨੂੰ ਉਮੀਦ ਹੈ ਕਿ ਪਾਠਕ ਵੀਰੋ ਤੁਸੀਂ ਇਸ ਅੰਧ-ਵਿਸ਼ਵਾਸ ਦੀ ਦਲਦਲ ਵਿਚੋਂ ਨਿਕਲ ਕੇ ਨਵੀਂ ਤਕਨੀਕ ਅਨੁਸਾਰ ਆਪਣੇ ਪਸ਼ੂਆਂ ਦੀ ਸੁਚੱਜੀ ਦੇਖਭਾਲ ਕਰ ਸਕੋਗੇ।

(ਖੇਤੀ ਦੁਨੀਆਂ ਚੋਂ ਧੰਨਵਾਦ ਸਹਿਤ)

## ਜਰੂਰੀ ਸੂਚਨਾ

ਲੇਖਕਾਂ, ਪਾਠਕਾਂ ਅਤੇ ਮੈਂਬਰਾਂ ਦੇ ਧਿਆਨ ਹਿੱਤ ਤਰਕਸ਼ੀਲ ਮੈਗਜ਼ੀਨ ਲੇਖਕਾਂ, ਸੁਸਾਇਟੀ ਦੇ ਮੈਂਬਰਾਂ ਅਤੇ ਪਾਠਕਾਂ ਸਾਰਿਆਂ ਦੇ ਬਹੁਪੱਖੀ ਬਹੁਮੁਲੇ ਸਹਿਯੋਗ ਨਾਲ ਅੱਗੇ ਵੱਧ ਰਿਹਾ ਹੈ। ਤੁਹਾਡੇ ਨਿਰੰਤਰ ਸਹਿਯੋਗੀ ਨਾਲ ਅਸੀਂ ਹੋਰਅੱਗੇ ਜਵਾਂਗੇ। ਤਰਕਸ਼ੀਲ ਨਾਲ ਚਿੱਠੀ-ਪੱਤਰ ਕਰਨ ਅਤੇ ਰਚਨਾਵਾਂ ਭੇਜਣ ਸਬੰਧੀ ਧਿਆਨ ਰੱਖਣ ਵਾਲੀਆਂ ਗੱਲਾਂ ਤੁਹਾਡੇ ਨਾਲ ਸਾਂਝੀਆ ਕਰਨ ਲੱਗੇ ਹਾਂ।

1. ਤਰਕਸ਼ੀਲ ਨੂੰ ਭੇਜੀ ਜਾਣ ਵਾਲੀ ਰਚਨਾ ਤਰਕਸ਼ੀਲ ਵਿਚਾਰਾਂ ਨਾਲ ਮੇਲ ਖਾਂਦੀ ਹੋਵੇ ਅਤੇ ਸਿੱਧੇ ਤੌਰ ਤੇ ਤਰਕਸ਼ੀਲ ਸੁਸਾਇਟੀ ਦੇ ਕਾਰਜ ਖੇਤਰ ਨਾਲ ਸਬੰਧਤ ਹੋਣੀ ਚਾਹੀਦੀ ਹੈ। ਬਹੁਤ ਸਾਰੀਆਂ ਰਚਨਾਵਾਂ ਜ਼ਿੰਦਗੀ ਦੇ ਹੋਰ ਖੇਤਰਾਂ ਨਾਲ ਸਬੰਧਤ ਹੁੰਦੀਆਂ ਹਨ, ਉਹ ਚਾਹੇ ਸਾਹਿਤਕ ਪੱਖ ਤੋਂ ਉਚੇਰੇ ਦਰਜੇ ਦੀਆਂ ਹੁੰਦੀਆ ਹਨ ਪਰ ਤਰਕਸ਼ੀਲ ਸੁਸਾਇਟੀ ਦੇ ਕਾਰਜ ਖੇਤਰ ਤੋਂ ਬਾਹਰ ਹੋਣ ਕਰਕੇ ਛਾਪਣ ਤੋ ਅਸਮੱਰਥ ਰਹਿੰਦੇ ਹਾਂ।
2. ਵਿਗਿਆਨ ਅਤੇ ਮਨੋ-ਵਿਗਿਆਨ ਬਾਰੇ ਲਿਖਤਾਂ ਦੀ ਘਾਟ ਨਿਰੰਤਰ ਬਣੀ ਰਹਿੰਦੀ ਹੈ ਅਜਿਹੇ ਵਿਸ਼ਿਆਂ ਤੇ ਲਿਖਣ ਵਾਲੇ ਲੇਖਕਾਂ ਨੂੰ ਵਿਸ਼ੇਸ਼ ਰੂਪ ਵਿਚ ਸੱਦਾ ਹੈ ਕਿ ਉਨ੍ਹਾਂ ਦੀ ਲਿਖਤ ਲਈ ਤਰਕਸ਼ੀਲ ਦੇ ਪੰਨੇ ਹਮੇਸ਼ਾਂ ਉਡੀਕਵਾਨ ਹਨ।
3. ਤਰਕਸ਼ੀਲ ਨੂੰ ਭੇਜੀ ਜਾਣ ਵਾਲੀ ਲਿਖਤ ਕਾਗਜ ਦੇ ਇੱਕ ਪਾਸੇ ਹਾਸ਼ੀਆ ਛੱਡ ਕੇ ਸਾਫ ਲਿਖੀ ਹੋਵੇ ਜਾਂ ਟਾਈਪ ਕੀਤੀ ਹੋਣੀ ਚਾਹੀਦੀ ਹੈ।
4. ਅਨੁਵਾਦਤ ਰਚਨਾਵਾਂ ਨਾਲ ਜੇ ਮੂਲ ਰਚਨਾ ਵੀ ਭੇਜੀ ਜਾਵੇ ਤਾਂ ਵਧੇਰੇ ਅੱਛਾ ਹੋਵੇਗਾ।
5. ਤਰਕਸ਼ੀਲ ਸੁਸਾਇਟੀ ਬਾਰੇ ਜਾਣਕਾਰੀ ਲੈਣ ਲਈ, ਤਰਕਸ਼ੀਲ ਦੇ ਚੰਦੇ ਲਈ, ਮੈਗਜ਼ੀਨ ਨਾ ਮਿਲਣ ਅਤੇ ਤਰਕਸ਼ੀਲ ਮੈਗਜ਼ੀਨ ਸਬੰਧੀ ਰਾਇ ਲਈ ਵੱਖ ਵੱਖ ਚਿੱਠੀਆਂ ਲਿਖੀਆਂ ਜਾਣ ਕਿਉਂਕਿ ਇਹ ਵੱਖ -ਵੱਖ ਵਿਅਕਤੀਆਂ ਨੇ ਵੱਖ-ਵੱਖ ਤੌਰ ਤੇ ਵਾਚਣੀਆ ਹੁੰਦੀਆਂ ਹਨ।
6. ਚੰਗਾ ਹੋਵੇ ਜੇ ਹਰ ਰਚਨਾਂ ਦੀ ਇੱਕ ਕਾਪੀ ਆਪਣੇ ਪਾਸ ਸੁਰੱਖਿਅਤ ਰੱਖੋ।
7. ਘਰੇਲੂ ਕਲੇਸਾਂ ਜਾਂ ਸੈਕਸ ਮਾਮਲਿਆਂ ਨਾਲ ਸਬੰਧਤ ਕੇਸ ਰਿਪੋਰਟਾਂ ਵਿਚ ਅਸਲੀ ਨਾਂ-ਥਾਂ ਹਰ ਹਾਲਤ ਵਿਚ ਬਦਲ ਦਿੱਤੇ ਜਾਣ।
8. ਗੀਤ ਗਾਏ ਜਾਣ ਲਈ ਹੁੰਦੇ ਹਨ ਇਸ ਕਰਕੇ ਜੇ ਸੰਭਵ ਹੋਵੇ ਤਾਂ ਉਨ੍ਹਾਂ ਦੀ ਤਰਜ ਵੀ ਦੱਸ ਦਿੱਤੀ ਜਾਵੇ।
9. ਨਵੇਂ ਕਾਲਮਾਂ ਬਾਰੇ ਸੁਲਾਵਾਂ ਦਾ ਸੁਆਗਤ ਹੈ।
10. ਸਾਡੇ ਕੋਲ ਪਹੁੰਚਣ ਵਾਲੀਆਂ ਬਹੁਤ ਸਾਰੀਆਂ ਸਾਹਿਤਕ ਰਚਨਾਵਾਂ ਵਿੱਚ ਵਿਚਾਰ ਪੱਖੋਂ ਚਾਹੇਠੀਕ ਹੁੰਦੀਆਂ ਹਨ।ਪਰ ਰੂਪ ਪੱਖੋਂ ਬਹੁਤ ਹਲਕੀਆਂ ਹੁੰਦੀਆਂ ਹਨ।ਬਿਹਤਰ ਹੋਵੇਗਾ ਜੇ ਉਨ੍ਹਾਂ ਨੂੰ ਮੈਗਜ਼ੀਨ ਲਈ ਭੇਜਣ ਤੋਂ ਪਹਿਲਾਂ ਸ਼ਾਹਿਤ ਸਭਾ ਵਿੱਚ ਜਾਂ ਕਿਸੇ ਸਿਆਣੇ ਲੇਖਕ ਨਾਲ ਵਿਚਾਰ ਲਈਆਂ ਜਾਣ।
11. ਮਿੰਨੀਆ ਕਹਾਣੀਆਂ ਕਵਿਤਾਵਾਂ ਅਤੇ ਹੱਡਬੀਤੀਆ-ਜੱਗ ਬੀਤੀਆਂ ਕਾਫੀ ਗੱਡੀ ਗਿਣਤੀ ਵਿਚ ਪਹੁੰਚਦੀਆ ਹਨ ਸੋ ਇਨ੍ਹਾਂ ਵਿੱਚੋਂ ਚੰਗੀਆਂ ਦੇ ਛਪਣ ਲਈ ਵੀ ਲੰਮਾ ਸਮਾਂ ਲੱਗ ਸਕਦਾ ਹੁੰਦਾ ਹੈ।
12. ਤਰਕਸ਼ੀਲ ਮੈਗਜ਼ੀਨ ਲਈ ਰਚਨਾਵਾਂ ਤੇ ਚਿੱਠੀਆ ਵਾਲੇ ਲਿਫਾਫੇ ਉਪਰ ਸੰਪਾਦਕ ਤਰਕਸ਼ੀਲ, ਮੈਗਜ਼ੀਨ ਨਾ ਪਹੁੰਚਣ ਬਾਰੇ, ਲੇਟ ਪਹੁੰਚਣ ਬਾਰੇ ਅਤੇ ਚੰਦਿਆਂ ਸਬੰਧੀ ਲਿਫਾਫੇ ਉਪਰ ਪ੍ਰਬੰਧਕ ਤਰਕਸ਼ੀਲ ਲਿਖਿਆ ਜਾਵੇ। ਮੈਂਬਰਸ਼ਿਪ ਸਬੰਧੀ ਜਾਂ ਹੋਰ ਜਥੇਬੰਦਕ ਕੰਮਾਂ ਸਬੰਧੀ ਸਕੱਤਰ ਤਰਕਸ਼ੀਲ ਲਿਖਿਆ ਜਾਵੇ।
13. ਨਾ ਛਪਣ ਵਾਲੀ ਉਹ ਰਚਨਾ ਵੀ ਵਾਪਸ ਭੇਜੀ ਜਾਵੇਗੀ ਜਿਸ ਦੇ ਨਾਲ ਲਿਖਣ ਵਾਲੇ ਦੇ ਪੂਰੇ ਪਤੇ ਸਹਿਤ ਟਿਕਟ ਲੱਗਿਆ ਲਫਾਫਾ ਹੋਵੇਗਾ।



# ਵਿਆਜ ਮੋੜਿਆ

ਬੂਟਾ ਸਿੰਘ ਜੋਗਾ

ਇਹ ਘਟਨਾ ਬੁਢਲਾਡੇ ਮੰਡੀ ਨੇੜੇ ਪੈਂਦੇ ਪਿੰਡ ਕੁਲੈਹਰੀ (ਮਾਨਸਾ) ਦੀ ਹੈ ਜਿਥੇ ਇੱਕ ਅਖੌਤੀ ਚੇਲਾ ਅਮਰਜੀਤ ਸਿੰਘ ਉਰਫ ਪਾਵਰੀ ਲੋਕਾਂ ਦੀ ਆਰਥਿਕ ਤੇ ਮਾਨਸਿਕ ਲੁੱਟ ਕਰਕੇ ਆਪਣਾ ਤੋਰੀ ਫੁਲਕਾ ਕਾਫੀ ਸਮੇਂ ਤੋਂ ਚਲਾ ਰਿਹਾ ਸੀ। ਘਟਨਾ ਦਾ ਜ਼ਿਕਰ ਕਰਦਿਆ ਇੰਦਰਜੀਤ ਸਿੰਘ ਝੱਬਰ ਪ੍ਰਧਾਨ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ: ) ਇਕਾਈ ਜੋਗਾ ਨੇ ਦੱਸਿਆ ਕਿ ਜੋਗਿੰਦਰ ਸਿੰਘ ਮਿਸਤਰੀ ਪਿੰਡ ਪੱਖੋਕਲਾਂ (ਸੰਗਰੂਰ) ਦਾ ਰਹਿਣ ਵਾਲਾ ਸੀ,ਉਸ ਦੀ ਲੜਕੀ ਦੇ ਅਚਾਨਕ ਅੱਧੇ ਸਿਰ ਵਿੱਚ ਦਰਦ ਰਹਿਣ ਲੱਗ ਪਿਆ ਜਿਸ ਦਾ ਇਲਾਜ ਮਾਪੇ ਸਮੇਂ ਸਮੇਂ ਸਿਰ ਕਰਵਾਉਂਦੇ ਰਹੇ ਇੱਕ ਦਿਨ ਲੜਕੀ ਜੋ ਬਿਮਾਰ ਸੀ ਤੇ ਉਸ ਦੀ ਮਾਤਾ ਦਵਾਈ ਲੈਣ ਲਈ ਮਾਨਸਾ ਮੰਡੀ ਗਏ ਤੇ ਸ਼ਾਮ ਨੂੰ ਲੜਕੀ ਤੇ ਉਸ ਦੀ ਮਾਤਾ ਪਿੰਡ ਕੁਲੈਹਰੀ ਚਲੀਆਂ ਗਈਆਂ ਜਿੱਥੇ ਕੇ ਪੀੜਤ ਲੜਕੀ ਦੇ ਨਾਨਕੇ ਸਨ। ਸ਼ਾਮ ਵੇਲੇ ਗੱਲ੍ਹਾਂ ਚਲਦੀਆ ਵਿੱਚ ਲੜਕੀ ਦੀ ਮਾਮੀ ਨੇ ਦੱਸਿਆ ਕਿ ਸਾਡੇ ਪਿੰਡ ਦਾ ਪਾਵਰੀ ਨਾਮ ਸਿਆਣਾ ਰਹਿੰਦਾ ਹੈ। ਜਿਹੜਾ ਹਰੇਕ ਬਿਮਾਰੀ ਦਾ ਇਲਾਜ ਗੈਬੀ ਸ਼ਕਤੀ ਨਾਲ ਕਰਦਾ ਹੈ। ਸੁਭਾ ਹੁੰਦੇ ਹੀ ਲੜਕੀ ਨੂੰ ਲੈ ਕੇ ਸਿਆਣੇ ਪਾਵਰੀ ਦੇ ਘਰ ਗਏ ਅਖੌਤੀ ਬਾਬੇ ਨੇ ਕੁੜੀ ਵੱਲ ਨਿਗਹਾ ਮਾਰ ਕੇ ਕਿਹਾ ਕਿ ਕੁੜੀ ਨੂੰ ਬਹੁਤ ਵੱਡੀ ਓਪਰੀ ਸ਼ੈਅ ਚਿੰਬੜੀ ਹੋਈ ਹੈ ਦਵਾਈ ਵਗੈਰਾ ਨਾਲ ਤੁਹਾਡੀ ਲੜਕੀ ਠੀਕ ਨਹੀਂ ਹੋਵੇਗੀ। ਇਸ ਦਾ ਇਲਾਜ ਤਾਂ ਮੈਂ ਹੀ ਆਪਣੀ ਸ਼ਕਤੀ ਨਾਲ ਕਰ ਸਕਦਾ ਹਾਂ। ਬਾਬੇ ਨੇ ਜੋ (ਗੈਰ ਇਖਲਾਕੀ ਸਬਦ ਕਹੇ) ਅਸੀਂ ਬਿਆਨ ਨਹੀਂ ਕਰ ਸਕਦੇ। ਬਾਬੇ ਨੇ ਇਲਾਜ ਬਦਲੇ 1000 ਰੁਪਏ ਦੀ ਮੰਗ ਕੀਤੀ 800 ਰੁਪਏ ਨਕਦ ਲੈ ਕੇ ਕੁਝ ਲੈਚੀਆ ਤੇ ਤਵੀਤ ਵਗੈਰਾ ਦੇ ਦਿੱਤੇ ਤੇ ਲੜਕੀ ਆਪਣੇ ਪਿੰਡ ਪੱਖੋ ਚਲੀ ਗਈ ਲੜਕੀ ਠੀਕ ਹੋਣ ਦੀ ਬਜਾਏ ਜਿਆਦਾ ਮਾਨਸਿਕ ਰੋਗੀ ਹੋ ਗਈ ਅਤੇ ਫਿਰ ਇੱਕ ਯੋਗ ਡਾਕਟਰ ਦੀ ਦਵਾਈ ਨਾਲ ਬਿਲਕੁੱਲ ਤੰਦਰੁਸਤ ਹੋ ਗਈ । ਲੜਕੀ ਦੇ ਪਿਤਾ ਨੇ ਸਾਰੀ ਘਟਨਾ ਦੀ ਜਾਣਕਾਰੀ ਲਿਖਤੀ ਹਲਫੀਆ ਬਿਆਨ ਦੇ ਕੇ ਇਕਾਈ ਜੋਗਾ ਦੇ ਦਫਤਰ ਦਿੱਤੀ ਤਾਂ ਇਕਾਈ ਦੀ ਤਿੰਨ ਮੈਂਬਰੀ ਟੀਮ ਇੰਦਰਜੀਤ ਸਿੰਘ ਪ੍ਰਧਾਨ, ਬੂਟਾ ਸਿੰਘ ਮੀਤ ਪ੍ਰਧਾਨ ਤੇ ਬਲਦੇਵ ਸਿੰਘ ਸਕੱਤਰ ਜੋਗਿੰਦਰ ਸਿੰਘ ਮਿਸਤਰੀ ਨੂੰ ਨਾਲ ਲੈ ਕੇ ਪਿੰਡ ਕੁਲੈਹਰੀਂ ਗਏ ਤੇ ਸ੍ਰੀ ਨਾਇਬ ਸਿੰਘ ਸਰਪੰਚ ਦੇ ਘਰ ਪਤਵੰਤੇ ਸੱਜਣਾ ਦੀ ਹਾਜਰੀ ਵਿਚ ਪਾਵਰੀ ਚੇਲੇ ਨੂੰ ਬੁਲਾਇਆ ਗਿਆ ਆਪਣੀ ਗਲਤੀ ਮੰਨਣ ਦੀ ਬਜਾਏ ਤਰਕਸ਼ੀਲਾਂ ਨੂੰ ਪੰਚਾਇਤ ਦੀ ਹਾਜਰੀ ਵਿਚ ਧਮਕੀਆਂ ਦੇਣੀਆਂ ਸ਼ੁਰੂ ਕੀਤੀਆਂ ਕਿ ਇਲਾਕੇ ਦੀ ਪੁਲਿਸ ਮੇਰੇ ਨਾਲ ਹੈ। ਮੇਰੇ ਵਿੱਚ ਵੀ ਕੋਈ ਪਾਵਰ ਹੈ ਤੁਸੀਂ ਮੇਰਾ ਕੁਝ ਨਹੀਂ ਵਿਗਾੜ ਸਕਦੇ ਜਾਉ ਜੋ ਮਰਜ਼ੀ ਕਰ ਲਵੋ ਸਾਰੇ ਅਮਲੇ ਦੀ ਵਿਚਾਰ ਕਰਨ ਤੋਂ ਬਾਅਦ ਇਸ ਕੇਸ ਦੀ ਇਤਲਾਹੀ ਥਾਣਾ ਬੁਢਲਾਡਾ ਵਿੱਚ ਦਿੱਤੀ ਗਈ ਤੇ ਭਰਾਤਰੀ ਜਥੇਬੰਦੀਆ ਦੇ ਆਗੂਆਂ ਨੂੰ ਲੈ ਕੇ ਸੁਸਾਇਟੀ ਲਗਾਤਾਰ ਥਾਣੇ ਬੁਢਲਾਡੇ ਵਿੱਚ ਕੇਸ ਬਾਰੇ ਮਿਲਦੀ ਰਹੀ ਇਸ ਘਟਨਾ ਚੱਕਰ ਵਿੱਚ ਹੀ ਅਖੌਤੀ ਬਾਬੇ ਨੇ ਮਾਨਸਾ ਹਲਕੇ ਦੇ ਮਾਨਯੋਗ ਐਮ.ਐਲ.ਏ. ਸਾਹਿਬ ਦਾ ਨਾਮ ਆਪਣੀ ਅਖੌਤੀ ਦੁਕਾਨਦਾਰੀ ਨਾਲ ਜੋੜਦਕੇ ਪ੍ਰਚਾਰ ਸ਼ੁਰੂ ਕੀਤਾ ਕਿ ਉਨਾਂ ਦਾ ਅਸੀਰਵਾਦ ਮੇਰੇ ਸਿਰ ਉਪਰ ਹੈ। ਪਰ ਮਾਨਯੋਗ ਐਮ.ਐਲ.ਏ. ਸਾਹਿਬ ਨੇ ਤਰਕਸ਼ੀਲ ਆਗੂਆਂ ਕੋਲ ਇਸ ਗੱਲ ਦਾ ਖੰਡਨ ਕੀਤਾ ਕਿ ਮੈਂ ਅਜਿਹੇ ਗਲਤ ਧੰਦੇ ਵਾਲੇ ਆਦਮੀ ਦੀ ਮੱਦਦ ਨਾ ਤਾਂ ਪਹਿਲਾਂ ਕੀਤੀ ਹੈ ਨਾ ਹੀ ਹੁਣ ਕਰ ਰਿਹਾ ਹਾਂ ਅਤੇ ਨਾ ਹੀ ਅੱਗੇ ਤੋਂ ਕਰਾਂਗਾ। ਇਸ ਵਿਅਕਤੀ ਤੇ ਯੋਗ ਕਾਨੂੰਨੀ ਕਾਰਵਾਈ ਹੋਣੀ ਚਾਹੀਦੀ ਹੈ। ਇਸ ਸਾਰੇ ਮਾਮਲੇ ਦੀ ਅਖੌਤੀ ਬਾਬਾ ਕੜੱਕੀ ਵਿਚ ਫਸ ਗਿਆ ਅਤੇ ਥਾਣਾ ਬੁਢਲਾਡਾ ਵਿੱਚ ਲਿਖਤੀ ਮਾਫੀ ਮੰਗੀ ਤੇ ਕਿਹਾ ਕਿ ਮੇਰੇ ਵਿਚ ਕੋਈ ਗੈਬੀ ਸ਼ਕਤੀ ਨਹੀਂ ਮੈਂ ਧੋਖੇ ਨਾਲ ਲੋਕਾਂ ਦੀ ਆਰਥਿਕ ਤੇ ਮਾਨਸਿਕ ਲੁੱਟ ਕਰਦਾ ਰਿਹਾ ਹਾਂ ਤੇ ਧੋਖੇ ਨਾਲ ਲੁੱਟਿਆ ਜੋਗਿੰਦਰ ਸਿੰਘ ਦਾ 800 ਰੁਪਏ ਦੀ ਬਜਾਏ ਸਮੇਤ ਵਿਆਜ 900 ਰੁਪਏ ਵਾਪਿਸ ਕਰਦਾ ਹਾਂ ਤੇ ਸਾਰੇ ਲੋਕਾਂ ਨੂੰ ਅਪੀਲ ਕਰਦਾ ਹਾਂ ਕਿ ਵਿਗਿਆਨਕ ਸੋਚ ਦੇ ਧਾਰਨੀ ਬਣਿਆ ਜਾਵੇ ਸਾਰੇ ਕੇਸ ਦੇ ਦੌਰਾਨ ਅਮਰਜੀਤ ਸਿੰਘ ਮੁੱਖ ਅਫਸਰ ਬੁਢਲਾਡਾ ਦਾ ਰੋਲ ਬਹੁਤ ਹੀ ਸ਼ਲਾਘਾ ਯੋਗ ਰਿਹਾ। ਸੁਸਾਇਟੀ ਪੁਲਿਸ ਸਟੇਸ਼ਨ ਬੁਢਲਾਡਾ, ਸਮੂੰਹ ਇਲਾਕਾ ਨਿਵਾਸੀ ਤੇ ਭਰਾਤਰੀ ਜਥੇਬੰਦੀਆਂ ਦੇ ਆਗੂ ਸਾਹਿਬਾਨ ਸ੍ਰੀ ਬਿੱਕਰ ਸਿੰਘ ਸੀਟੂ ਆਗੂ ਪੰਜਾਬ, ਕਾਮਰੇਡ ਅਵਤਾਰ ਸਿੰਘ, ਕਾਮਰੇਡ ਗੋਬਿੰਦ ਛਾਬੜਾ ਆਗੂ ਜਨਵਾਦੀ ਨੌਜਵਾਨ ਭਾਰਤ ਸਭਾ ਤੇ ਦੇਸ ਰਾਜ ਸੰਘਾਣੀਆ ਮੰਡਲ ਪ੍ਰਧਾਨ ਟੀ.ਐਸ. ਬੁਢਲਾਡਾ ਦਾ ਇਸ ਕੇਸ ਵਿੱਚ ਭਰਪੂਰ ਯੋਗਦਾਨ ਪਾਉਣ ਤੇ ਧੰਨਵਾਦ ਕਰਦੇ ਹਾਂ।

----0----

- ★ ਜਿਹੜਾ ਵਿਅਕਤੀ ਆਪਣੇ ਚਮਤਕਾਰਾਂ ਦੀ ਪੜਤਾਲ ਕਰਨ ਦੀ ਆਗਿਆ ਨਹੀਂ ਦਿੰਦਾ, ਉਹ ਧੋਖੇਬਾਜ਼ ਹੁੰਦਾ ਹੈ।
- ★ ਜਿਹੜਾ ਪੜਤਾਲ ਕਰਨ ਦਾ ਹੌਸਲਾ ਨਹੀਂ ਰੱਖਦਾ, ਉਹ ਲਾਈਲੱਗ ਹੁੰਦਾ ਹੈ।
- ★ ਜਿਹੜਾ ਬਿਨਾਂ ਪੜਤਾਲ ਕੀਤਿਆਂ ਵਿਸ਼ਵਾਸ ਕਰਦਾ ਹੈ, ਉਹ ਮੂਰਖ ਹੁੰਦਾ ਹੈ।

-ਡਾ: ਇਬਰਾਹਿਮ-ਟੀ-ਕਾਵੂਰ

ਹੱਡਬੀਤੀ

# ਹੱਥ ਪੈਰ ਮੁੜਨ ਤੋਂ ਬਾਅਦ

ਸੁਰਜੀਤ ਰਾਮ ਚੱਕ ਰਾਮੂੰ (ਬੰਗਾ)

ਰਾਤ ਦਾ ਵਕਤ ਸੀ ਉਹ ਜੁਲਾਈ ਦਾ ਮਹੀਨਾ ਸੀ। ਜਦ ਮੈਂ ਆਪਣੇ ਮਾਮਾ ਜੀ ਨਾਲ ਫਗਵਾੜੇ ਤਰਕਸ਼ੀਲ ਸੁਸਾਇਟੀ ਦੇ ਪ੍ਰਧਾਨ ਸੁਖਦੇਵ ਮਾਹੀ ਜੀ ਦੇ ਘਰ ਪੁੱਜਾ। ਉਸ ਵਕਤ ਮਾਨਸਿਕ ਹਾਲਤ ਵਿਗੜਨ ਕਾਰਨ ਮੇਰੇ ਹੱਥ ਪੈਰ ਮੁੜ ਜਾਂਦੇ ਸਨ। ਉਹ ਘਰ ਵਿੱਚ ਆਪਣਾ ਜਰੂਰੀ ਕੰਮ ਕਰ ਰਹੇ ਸਨ। ਉਹਨਾਂ ਆਪਣਾ ਕੰਮ ਛੱਡ ਕੇ ਮੇਰੇ ਵੱਲ ਤਬੱਜੋਂ ਦਿੱਤੀ। ਫਿਰ ਮੈਂ ਉਹਨਾਂ ਨੂੰ ਕਹਾਣੀ ਦੱਸੀ । ਸਾਡੇ ਘਰ ਦੇ ਨਾਲ ਸਾਡੇ ਤਾਏ ਦੇ ਘਰ ਇੱਕ ਸਾਧ ਮਸਤ ਰਹਿੰਦਾ ਸੀ। ਜਦ ਉਹ ਸਾਡੇ ਪਿੰਡ ਆਇਆ ਤਾਂ ਉਦੋਂ ਮੈਂ 14-15 ਸਾਲਾਂ ਦਾ ਸੀ। ਮੇਰੇ ਘਰ ਦੇ ਉਸ ਨੂੰ ਬਹੁਤ ਮੰਨਦੇ ਸਨ। 14-15 ਸਾਲ ਦੀ ਉਮਰ ਵਿਚ ਜਿਸ ਤਰਫ ਮੇਰੇ ਘਰ ਵਾਲੇ ਜਾਂਦੇ ਸਨ। ਮੇਰਾ ਉਸ ਰਸਤੇ ਵੱਲ ਜਾਣਾ ਸੁਭਾਵਿਕ ਸੀ। ਇਸੇ ਤਰ੍ਹਾਂ ਸਮਾਂ ਬਦਲਦਾ ਗਿਆ। ਸਾਡਾ ਤੇ ਸਾਡੇ ਤਾਏ ਦਾ ਘਰ ਇੱਕ ਸੀ, ਦਰਵਾਜ਼ਾ ਵੀ ਇੱਕ ਸੀ। ਸਾਰਾ ਦਿਨ ਸਾਰੀ ਰਾਤ ਲੰਘ ਜਾਣੀ। ਉੱਥੇ ਡੋਲੀਆਂ ਖੇਡਦੀਆਂ ਰਹਿੰਦੀਆਂ ਸਨ। ਹਰ ਵੇਲੇ ਭੂਤਾਂ ਦਾ ਮਹੌਲ ਬਣਿਆ ਰਹਿੰਦਾ ਸੀ। ਉੱਥੇ ਜਿਆਦਾ ਤਰ ਜਵਾਨ ਮੁੰਡੇ ਕੁੜੀਆਂ ਬਿਮਾਰੀ ਦੀ ਹਾਲਤ ਵਿੱਚ ਆਉਂਦੇ ਸਨ ਜੋ ਖੇਡਦੇ ਰਹਿੰਦੇ। ਅਸੀਂ ਡਰਦੇ ਡਰਦੇ ਜਾਣਾ। ਘਰਦਿਆਂ ਨੇ ਵੀ ਮੈਨੂੰ ਕਿਹਾ ਕੰਮ ਕਰ ਚਾਹੇ ਨਾ ਕਰ ਆਈ ਸੰਗਤ ਨੂੰ ਪਾਣੀ ਪਿਲਾਇਆ ਕਰ। ਸੇਵਾ ਕਰਿਆ ਕਰ। ਫਲ ਮਿਲੇਗਾ। ਜਦੋਂ ਮੈਂ 10+1 ਪਾਸ ਕਰਕੇ ਪਲੱਸ ਟੂ ਨਹੀਂ ਕੀਤੀ ਤਾਂ ਮੈਂ ਘਰ ਹੀ ਰਹਿਣ ਲੱਗਾ। ਉਹਨਾਂ ਦਿਨਾਂ ਵਿੱਚ ਇੱਕ ਕੁੜੀ ਆਈ। ਉਸ ਨੂੰ ਭੂਤ ਲੱਗੇ ਹੋਏ ਸਨ। ਉਸ ਨੇ ਮੈਨੂੰ ਭਾਜੀ ਕਹਿਣਾ ਸ਼ੁਰੂ ਕਰ ਦਿੱਤਾ। ਸਾਨੂੰ ਘਰਦਿਆਂ ਨੇ ਕਦੀ ਗਲਤ ਬੋਲਣਦੀ ਸ਼ਿਖਸ਼ਾ ਨਹੀਂ ਦਿੱਤੀ। 5-6 ਮਹੀਨੇ ਬਾਅਦ ਉਸ ਕੁੜੀ ਨੇ ਮੇਰੇ ਜਿਆਦਾ ਨਜ਼ਦੀਕ ਆਉਂਣਾ ਸ਼ੁਰੂ ਕੀਤਾ। ਮੈਂ ਉਸ ਟਾਇਮ ਹਰਮੋਨੀਅਮ ਵਜਾਉਂਦਾ ਹੁੰਦਾ ਸੀ। ਮੇਰਾ ਖਿਆਲ ਜਿਆਦਾ ਤਰ ਹਰਮੋਨੀਅਮ ਵਿੱਚ ਹੀ ਰਹਿੰਦਾ। ਉਹ ਪਤਾ ਨਹੀਂ ਮੈਨੂੰ ਕਿੰਨੀਆਂ ਗੱਲਾਂ ਕਹਿ ਜਾਂਦੀ ਪਰ ਮੇਰੇ ਕੁਝ ਸਮਝ ਨਹੀਂ ਸਨ ਪੈਂਦੀਆਂ। ਇੱਕ ਦਿਨ ਉਸ ਨੇ ਆਪਣੇ ਮਨ ਦੀ ਹਾਲਤ ਪ੍ਰਗਟਾਉਣ ਦੀ ਕੋਸ਼ਿਸ਼ ਕੀਤੀ। ਮੈਂ ਉਸ ਦਿਨ ਉਸ ਨਾਲ ਲੜ ਪਿਆ ਕਿਉਂ ਕਿ ਗੱਲ ਰਿਸ਼ਤੇ ਦੇ ਉਲਟ ਸੀ। ਉਹ ਐਤਵਾਰ ਤੋਂ ਬਾਅਦ ਚਲੀ ਗਈ, ਮੁੜਕੇ ਨਹੀਂ ਆਈ। ਮੇਰਾ ਉਸ ਦੀਆਂ ਉਹ ਸਭ ਗੱਲਾਂ ਵੱਲ ਧਿਆਨ ਚਲਾ ਗਿਆ ਜੋ ਮੈਨੂੰ ਉਹ ਘਰ ਬੈਠੇ ਹਰਮੋਨੀਅਮ ਬਜਾਉਂਦੇ ਨੂੰ ਕਹਿ ਜਾਂਦੀ। ਕਦੀ ਕਿਸੇ ਕੰਮ ਕਰਕੇ ਕਹਿ ਦਿੰਦੀ। ਫਿਰ 3 ਮਹੀਨੇ ਬਾਅਦ ਆਈ। ਮੈਂ ਆਪਣੇ ਮੰਜ਼ੇ ਤੇ ਪਿਆ ਸਾਂ। ਜਿਸ ਤਰ੍ਹਾਂ ਹੀ ਉਸ ਨੇ ਪਹਿਲਾਂ ਵਾਂਗ ਮੇਰੇ ਮੰਜੇ ਤੇ ਬੈਠਣ ਦੀ ਕੋਸ਼ਿਸ਼ ਕੀਤੀ ਤਾਂ ਮੇਰੇ ਸੀਨੇ ਲਾਟ ਫਿਰ ਗਈ। ਉਸ ਨੂੰ ਮੈਂ ਆਪਣੇ ਮੰਜੇ ਤੇ ਬਹਿਣ ਤੋਂ ਖਬਰਦਾਰ ਕਰ ਦਿੱਤਾ। ਉਸ ਵੇਲੇ ਮੇਰੇ ਮਾਂ ਬਾਪ ਉਸ ਲੜਕੀ ਦੀ ਭਰਜਾਈ ਅਤੇ ਸੰਗਤ ਦੇ ਹੋਰ ਬੰਦੇ ਉੱਥੇ ਮੌਜੂਦ ਸਨ। ਉਹ ਸਾਰੇ ਹੈਰਾਨ ਰਹਿ ਗਏ। ਮੈਨੂੰ ਪਤਾ ਲੱਗਾ ਚੁੱਕਾ ਸੀ ਕਿ ਉਸ ਨੂੰ ਪ੍ਰੇਮ ਰੋਗ ਲੱਗਾ ਹੋਇਆ ਹੈ। ਉਸ ਨੇ ਜਦ ਆਉਣਾ ਮੇਰੇ ਵੱਲ ਵਧਣ ਦੀ ਕਈ ਵਾਰ ਕੋਸ਼ਿਸ਼ ਕੀਤੀ ਪਰ ਮੈਂ ਉਸ ਨੂੰ ਘੂਰਦੀਆਂ ਹੋਈਆਂ ਨਜ਼ਰਾਂ ਨਾਲ ਦੇਖਣਾ ਸ਼ੁਰੂ ਕਰ ਦਿੱਤਾ। ਜਿਸ ਤੋਂ ਉਸ ਨੇ ਗੁੱਸੇ ਵਿਚ ਆ ਕੇ ਬਾਬੇ ਦੀ ਪਾਈ ਹੋਈ ਰੱਖ, ਤਵੀਜ, ਲਾਹ ਕੇ ਲਕੋ ਲਏ ਤੇ ਕਿਹਾ ਕਿ ਮੇਰਾ ਤਵੀਤ ਡਿਗ ਪਿਆ ਤੇ ਖੇਡਣਾ ਸ਼ੁਰੂ ਕਰ ਦਿੱਤਾ। ਉਸ ਦੇ ਇਹ ਡਰਾਮੇ ਮੈਂ ਕਈ ਐਤਵਾਰ ਦੇਖੇ। ਹਾਰਕੇ ਮੈਂ ਬਾਬੇ ਨਾਲ ਲੜਨਾ ਸ਼ੁਰੂ ਕਰ ਦਿੱਤਾ। ਮੈਂ ਉਸ ਨੂੰ ਸਾਡਾ ਘਰ ਛੱਡ ਕੇ ਜਾਣ ਲਈ ਮਜ਼ਬੂਰ ਕਰ ਦਿੱਤਾ। ਬਾਬਾ ਸਭ ਕੁਝ ਛੱਡ ਕੇ ਭੱਜ ਗਿਆ। ਮੁੜਕੇ ਪਿੰਡ ਨਾ ਵੜਿਆ ਕਿਉਂ ਕਿ ਉਸ ਨੂੰ ਪਤਾ ਲੱਗਾ ਚੁੱਕਾ ਸੀ ਕਿ ਸੁਰਜੀਤ ਨੂੰ ਪਤਾ ਹੈ ਕਿ ਮੈਂ ਵੀ ਮਾਨਸਿਕ ਰੋਗੀ ਹਾਂ। ਉਸ ਤੋਂ ਬਾਅਦ ਮੇਰਾ ਦੁੱਖ ਵਧਦਾ ਗਿਆ। 12-13 ਸਾਲਾਂ ਦਾ ਭੂਤਾਂ ਦਾ ਡਰ ਅਤੇ ਬਾਬੇ ਵਲੋਂ ਮਾਰੇ ਗਏ ਬੋਲ ਮੈਨੂੰ ਸਤਾਉਣ ਲੱਗੇ। ਜਿਸ ਦੇ ਫਲਸਰੂਪ ਮੈਂ ਅੰਧੇਰੇ ਵਿੱਚ ਨਿਕਲਣਾ ਬੰਦ ਕਰ ਦਿੱਤਾ। ਮੇਰੀ ਮੰਮੀ ਨੇ ਵੀ ਖੇਡਣਾ ਸ਼ੁਰੂ ਕਰ ਦਿੱਤਾ। ਘਰ ਦੀ ਹਾਲਤ ਬਹੁਤ ਬੁਰੀ ਤਰ੍ਹਾਂ ਵਿਗੜ ਗਈ। ਪਹਾੜਾ ਵਿੱਚ ਬਾਬੇ ਵਡਭਾਗ ਸਿੰਘ ਦੇ ਜਾ ਕੇ ਵੀ ਧੱਕੇ ਖਾਦੇ ਪਰ ਕੁਝ ਪੱਲੇ ਨਾ ਪਿਆ। ਇੱਕ ਚੱਕ ਬਿਲਗਾ ਦੇ ਕਾਮਰੇਡ ਕਲਬੀਰ ਨੇ ਮੈਨੂੰ ਮਾਹੀ ਦਾ ਪਤਾ ਦੱਸਿਆ। ਫਿਰ ਮੈਂ ਇਹਨਾਂ ਕੋਲ ਪਹੁੰਚਾ ਤਾਂ ਮੇਰਾ ਮਨੋ-ਵਿਗਿਆਨਕ ਢੰਗ ਨਾਲ ਇਲਾਜ ਹੋਣਾ ਸ਼ੁਰੂ ਹੋਇਆ। ਜਿਸ ਤਰ੍ਹਾਂ ਸੁਖਦੇਵ ਮਾਹੀ ਹੁਣਾਂ ਕਿਹਾ ਮੈਂ ਉਸ ਤਰ੍ਹਾਂ ਕਰਦਾ ਗਿਆ ਆਪਣਾ ਵਿਆਹ ਕਰਵਾ ਲਿਆ। ਫਿਰ ਉਹਨਾਂ ਨੇ ਦੱਸਿਆ ਕਿ ਦੁਨੀਆ ਅੰਦਰ ਕਿਤੇ ਭੂਤ ਪ੍ਰੇਤ ਨਹੀਂ ਹੁੰਦੇ। ਡਰਿਆਂ ਨਾ ਕਰ। ਫਿਰ ਮੈਂ ਜਿਆਦਾ ਤਰ ਅੰਧੇਰੇ ਵਿੱਚ ਬਾਹਰ ਨਿਕਲਣਾ ਸ਼ੁਰੂ ਕੀਤਾ। ਜਦੋਂ ਵੀ ਮੈਨੂੰ ਕੋਈ ਮੁਸ਼ਕਲ ਆਉਂਣੀ ਮੈਂ ਰਾਤ ਨੂੰ ਈ ਮਾਹੀ ਦੇ ਘਰ ਦਾ ਦਰਵਾਜ਼ਾ ਜਾ ਖੜਕਾਉਂਦਾ। ਉਹਨਾਂ ਕਦੀ ਮੱਥੇ ਵੱਟ ਨਹੀਂ ਪਾਇਆ। ਸਗੋਂ ਮੇਰਾ ਇਲਾਜ ਕੀਤਾ। ਮੈਂ ਆਪਣੇ ਘਰ ਵਿੱਚ ਧੂਫ ਲਵਾਈ ਹੋਈ ਮਟੀ ਵੀ ਚੁੱਕ ਦਿੱਤੀ। ਜਿਸ ਦਾ ਘਰਦਿਆਂ ਉੱਤੇ ਕੁਝ ਦਿਨ ਪ੍ਰਭਾਵ ਰਿਹਾ। ਫਿਰ ਉਹ ਵੀ ਸਹਿਮਤ ਹੋ ਗਏ। ਉਹਨਾਂ ਨੇ ਮੈਨੂੰ ਅਰਾਮ ਆਉਂਦਾ ਦੇਖ ਕੇ ਮੇਰੀ ਕਿਸੇ ਵੀ ਗੱਲ ਵਿੱਚ ਹੁੰਗਾਰਾ ਦੇਣਾ ਬੰਦ ਕੀਤਾ ਤੇ ਕਿਹਾ ਜੋ ਕਹਿੰਦਾ ਹੈ ਸੱਚ ਕਹਿੰਦਾ ਹੈ। ਦੁਨੀਆਂ ਵਿੱਚ ਕੋਈ ਗੈਬੀ ਸ਼ਕਤੀ ਨਹੀਂ। ਅੱਜ ਮੇਰੇ ਦੋ ਬੱਚੇ ਹਨ। ਇਕ ਲੜਕੀ ਇੱਕ ਲੜਕਾ ਸਾਡਾ ਘਰ ਵਿੱਚ ਸਵਰਗ ਬਣ ਗਿਆ। ਮੈਂ ਤਰਕਸ਼ੀਲ ਸੁਸਾਇਟੀ ਦਾ ਸਦਾ ਰਿਣੀ ਰਹਾਂਗਾ। ਜਿਹਨਾਂ ਮੈਨੂੰ ਵਧੀਆਂ ਜ਼ਿੰਦਗੀ ਜੀਣ ਦਾ ਬਲ ਦਿੱਤਾ, ਹਿੰਮਤ ਦਿੱਤੀ। ਜਿਆਦਾ ਮੇਰੇ ਮਾਂ ਦਾ ਬਾਪ ਕਿਉਂ ਕਿ ਮੈਂ

ਬਾਕੀ ਸਫਾ 12



ਬਾਲ ਕਹਾਣੀ

# ਓਪਰੀ ਸ਼ੈਅ

-ਦਰਸ਼ਨ ਸਿੰਘ ਆਸ਼ਟ

ਦੀਪਕ, ਬਲਤੇਜ, ਬਲਜੀਤ ਤੇ ਪਿੰਡ ਦੇ ਹੋਰ ਕਈ ਮੁੰਡੇ ਪਿੰਡ ਦੇ ਬਾਹਰਵਾਰ ਫੁੱਟਬਾਲ ਖੇਡਦੇ ਹੁੰਦੇ ਸਨ। ਉਹ ਤਿੰਨ-ਚਾਰ ਵਜੇ ਖੇਡਣ ਅਤੇ ਸ਼ਾਮ ਹੋਣ ਤੱਕ ਖੇਡਦੇ ਰਹਿੰਦੇ।

ਇਕ ਦਿਨ ਉਹ ਥੋੜ੍ਹਾ ਜਿਹਾ ਖੇਡ ਕੇ ਹਟ ਗਏ। ਬਲਤੇਜ ਬੋਲਿਆ, "ਚਲੋ ਅੱਜ ਬੇਰ ਖਾ ਕੇ ਆਈਏ।"

ਬਾਕੀ ਮੁੰਡੇ ਵੀ ਤਿਆਰ ਹੋ ਗਏ ਤੇ ਬੇਰੀਆਂ ਵੱਲ ਤੁਰ ਪਏ। ਬੇਰੀਆਂ ਉਹਨਾਂ ਦੀ ਖੇਡਣ ਵਾਲੀ ਥਾਂ ਤੋਂ ਕੋਈ ਬਹੁਤੀ ਦੂਰ ਨਹੀਂ ਸਨ। ਉਹਨਾਂ ਨ ਇੱਕ ਬੇਰੀ ਦੇ ਮੁੱਢ ਕੋਲ ਫੁਟਬਾਲ ਰੱਖਿਆ ਤੇ ਬੇਰੀਆਂ ਉਤੇ ਚੜ੍ਹ ਗਏ।

ਬੇਰੀਆਂ ਉਤੇ ਚੜ੍ਹ ਕੇ ਉਹਨਾਂ ਰੱਜ ਰੱਜ ਕੇ ਬੇਰ ਖਾਧੇ। ਟਾਹਣੀਆਂ ਨੂੰ ਹਿਲਾ ਕੇ ਉਹਨਾਂ ਨੇ ਬੇਰ ਝਾੜ ਲਏ ਤੇ ਜੇਬਾਂ ਭਰ ਲਈਆਂ। ਦੀਪਕ ਬੋਲਿਆ, "ਚਲੋ ਬਈ ਹੁਣ ਘਰਾਂ ਨੂੰ ਚੱਲੀਏ।"

"ਹਾਂ ਬਈ ਚਲੋ ", ਬਲਜੀਤ ਨੇ ਕਿਹਾ। ਜਿਹੜੇ ਬੇਰੀਆਂ ਉਤੇ ਚੜ੍ਹੇ ਹੋਏ ਸਨ, ਉਹ ਛਾਲਾਂ ਮਾਰ ਕੇ ਹੇਠਾਂ ਉਤਰ ਆਏ।

ਬਲਜੀਤ ਨੇ ਫੁੱਟਬਾਲ ਚੁੱਕਿਆ ਤੇ ਕਿੱਕ ਮਾਰ ਦਿੱਤੀ। ਫੁੱਟਬਾਲ ਲੁੜ੍ਹਕਦਾ-ਲੁੜ੍ਹਕਦਾ ਥੋੜ੍ਹੀ ਦੂਰ ਇਕ ਪੁਰਾਣੇ ਖੂਹ ਵਿਚ ਜਾ ਡਿਗਿਆ। ਸਾਰਿਆਂ ਨੂੰ ਫਿਕਰ ਲੱਗ ਗਿਆ ਕਿ ਖੂਹ ਵਿੱਚੋਂ ਫੁੱਟਬਾਲ ਕਿਵੇਂ ਕੱਢਿਆ ਜਾਵੇ ? ਖੂਹ ਬਿਲਕੁੱਲ ਸੁੱਕਾ ਸੀ ਪਰ ਡੂੰਘਾ ਸੀ। ਖੂਹ ਵਿਚ ਪਿਆ ਫੁਟਬਾਲ ਨਜ਼ਰ ਆ ਰਿਹਾ ਸੀ ਜੋ ਕੱਢਣਾ ਔਖਾ ਸੀ।

" ਇਕ ਮਿੰਟ ਠਹਿਰੋ ", ਮੈਂ ਹੁਣ ਆਇਆ। ਇਹ ਕਹਿ ਕੇ ਬਲਜੀਤ ਆਪਣੇ ਚਾਚਾ ਜੀ ਦੇ ਖੇਤ ਵੱਲ ਭੱਜ ਗਿਆ ਤੇ ਟਿਊਬਵੈੱਲ ਵਾਲੇ ਕਮਰੇ ਵਿੱਚੋਂ ਰੱਸਾ ਚੁੱਕ ਲਿਆਇਆ। ਰੱਸਾ ਭਾਵੇਂ ਛੋਟਾ ਸੀ ਪਰ ਕੰਮ ਸਾਰ ਸਕਦਾ ਸੀ।

ਬਲਜੀਤ ਰੱਸੇ ਦੀ ਸਹਾਇਤਾ ਨਾਲ ਖੂਹ ਵਿੱਚ ਉਤਰ ਗਿਅ। ਉਸ ਨੇ ਫੁਟਬਾਲ ਨੂੰ ਅੰਦਰੋਂ ਠੁਡਾ ਮਾਰਿਆ ਤੇ ਫੁੱਟਬਾਲ ਬਾਹਰ ਆ ਡਿੱਗਿਆ।

ਬਲਜੀਤ ਹੁਣ ਖੂਹ ਵਿੱਚੋਂ ਬਾਹਰ ਆਉਣ ਲਈ ਯਤਨ ਕਰਨ ਲੱਗਾ। ਰੱਸਾ ਛੋਟਾ ਹੋਣ ਕਰਕੇ ਉਸ ਨੂੰ ਫੜਨ ਵਿਚ ਕੁਝ ਮੁਸ਼ਕਲ ਆ ਰਹੀ ਸੀ। ਖੂਹ ਦੇ ਬਾਹਰ ਖੜ੍ਹੇ ਮੁੰਡੇ ਉਹਨੂੰ ਖੂਹ ਵਿੱਚੋਂ ਬਾਹਰ ਕੱਢਣ ਦਾ ਯਤਨ ਕਰ ਹੀ ਰਹੇ ਸਨ ਕਿ ਉਹਨਾਂ ਵੇਖਿਆ, ਬਲਜੀਤ ਬੇਹੋਸ਼ ਹੋ ਕੇ ਹੇਠਾਂ ਡਿੱਗ ਪਿਆ ਹੈ। ਉਹਨਾਂ ਨੇ ਬਹੁਤ ਆਵਾਜ਼ਾਂ ਮਾਰੀਆਂ ਪਰ ਬਲਜੀਤ ਬੇਹੋਸ਼ ਕਰਕੇ ਹਿੱਲਿਆ ਤੱਕ ਨਾ। ਸਾਰੇ ਮੁੰਡੇ ਘਬਰਾ ਗਏ। ਸਾਰੇ ਡਰਦੇ ਮਾਰੇ ਪਿੰਡ ਵੱਲ ਨੂੰ ਭੱਜ ਪਏ।

ਉਹਨਾਂ ਪਿੰਡ ਪਹੁੰਚਦਿਆਂ ਹੀ ਇਸ ਘਟਨਾ ਦੀ ਖਬਰ ਸਾਰੇ ਪਿੰਡ ਵਿਚ ਫੈਲ ਗਈ। ਪਿੰਡ ਨੂੰ ਫਿਕਰ ਪੈ ਗਿਆ। ਲੋਕ ਫਟਾਫਟ ਕਈ ਹਥਿਆਰ ਅਤੇ ਰੱਸੇ ਵਗੈਰਾ ਚੁੱਕ ਕੇ ਖੂਹ ਵੱਲ ਭੱਜ ਪਏ। ਸ਼ਮਸ਼ੇਰ ਸਿੰਘ ਆਪਣਾ ਟਰੈਕਟਰ ਲੈ ਕੇ ਚੱਲ ਪਿਆ।

ਪਿੰਡ ਵਾਲੇ ਖੂਹ ਵੱਲ ਭੱਜੇ ਜਾ ਰਹੇ ਸਨ। ਇਕ ਮੁੰਡੇ ਦੀ ਦਾਦੀ ਕਹਿ ਰਹੀ ਸੀ 'ਜਾਓ ਵੇ ਭਾਈ, ਛੇਤੀ ਜਾਓ। ਮੁੰਡੇ ਨੂੰ ਕੱਢੋ ਖੂਹ ਵਿਚੋਂ। ਖੂਹ 'ਚ ਤਾਂ ਓਪਰੀ ਸ਼ੈਅ ਦਾ ਵਾਸ ਐ।'

ਇਕ ਹੋਰ ਮਾਈ ਕਹਿ ਰਹੀ ਸੀ। " ਇਨ੍ਹਾਂ ਨਿਆਣਿਆਂ ਨੂੰ ਐਨੀ ਵਾਰ ਆਖਿਐ ਬਈ ਖੂਹ ਵੰਨੀ ਨਾ ਜਾਇਆ ਕਰੋ। ਖੂਹ ਨਹੀਂ, ਉਹ ਤਾਂ ਭੂਤਾਂ ਦਾ ਡੇਰਾ ਐ। ਨਿਆਣੇ ਹਟਦੇ ਈ ਨਹੀਂ।

ਭੌਜਿਆ ਜਾਂਦਾ ਸੁੰਦਰ, ਮੱਘਰ ਸਿੰਘ ਨੂੰ ਕਹਿ ਰਿਹਾ ਸੀ, " ਤੂੰ ਭੱਜ ਕੇ ਡੇਰੇ ਵਾਲੇ ਬਾਬੇ ਨੂੰ ਸੱਦ ਲਿਆ। ਉਹ ਮੰਤਰ ਪੜੂਗਾ ਤਾਂ ਮੁੰਡਾ ਠੀਕ ਹੋਊਗਾ।"

ਕੁਝ ਮਿੰਟਾਂ ਵਿੱਚ ਹੀ ਖੂਹ ਦੇ ਦੁਆਲੇ ਭੀੜ ਜੁੜ ਗਈ। ਸ਼ਹਿਰ ਦੇ ਕਾਲਜ ਤੋਂ ਪੜ੍ਹ ਕੇ ਆ ਰਹੇ ਗੁਰਮੀਤ ਤੇ ਰਾਮ ਕੁਮਾਰ ਨੂੰ ਇਸ ਘਟਨਾ ਦਾ ਪਤਾ ਲੱਗ ਗਿਆ। ਉਹਨਾਂ ਨੇ ਆਪਣੇ ਸਾਈਕਲ ਖੂਹ ਵੱ ਹੀ ਮੋੜ ਲਏ।

"ਡੇਰੇ ਵਾਲਾ ਬਾਬਾ ਏਥੇ ਕੀ ਕਰੂਗਾ ?" ਰਾਮ ਕੁਮਾਰ ਨੇ ਸੁੰਦਰ ਸਿੰਘ ਨੂੰ ਸਵਾਲ ਕੀਤਾ।

" ਓ ਭਾਈ ਓਪਰੀ ਸ਼ੈਅ ਨੂੰ ਡੇਰੇ ਵਾਲਾ ਬਾਬਾ ਆਪੇ ਕਾਬੂ ਕਰੂਗਾ। " ਸੁੰਦਰ ਸਮਝਾਉਣ ਲੱਗਾ।

"ਕੋਈ ਓਪਰੀ ਸ਼ੈਅ ਨਹੀਂ ਹੁੰਦੀ। " ਰਾਜ ਕੁਮਾਰ ਅਜੇ ਏਨਾ ਹੀ ਬੋਲਿਆ ਸੀ ਕਿ ਖੂਹ ਵਿਚ ਉਤਰੇ ਗੁਰਮੀਤ ਨੇ ਬੇਹੋਸ਼ ਬਲਜੀਤ ਨੂੰ ਮੋਢੇ ਉੱਤੇ ਚੁੱਕਿਆ ਤੇ ਉਤਲਿਆਂ ਨੂੰ ਰੱਸਾ ਖਿੱਚਣ ਦਾ ਇਸ਼ਾਰਾ ਕੀਤਾ। ਜਿਉਂ ਹੀ ਉਹ ਬਾਹਰ ਨਿਕਲੇ, ਸ਼ਮਸ਼ੇਰ ਨੇ ਟਰੈਕਟਰ ਚਾਲੂ ਕਰ ਲਿਆ। ਗੁਰਮੀਤ ਨੇ ਦੋ ਜਾਣਿਆਂ ਨੂੰ ਹੋਰ ਨਾਲ ਲਿਆ ਤੇ ਬਲਜੀਤ ਨੂੰ ਟਰੈਕਟਰ ਉਤੇ ਪਾ ਕੇ ਸ਼ਹਿਰ ਦੇ ਹਸਪਤਾਲ ਵੱਲ ਚਲੇ ਗਏ।

ਇਕੱਠੇ ਹੋਏ ਕੁਝ ਲੋਕ ਰਾਮ ਕੁਮਾਰ ਦੇ ਦੁਆਲੇ ਹੋ ਗਏ । ਦਸੌਂਧਾ ਬੋਲਿਆ, " ਤੂੰ ਕਹਿੰਦਾ ਸੈ ਕੋਈ ਓਪਰੀ ਸ਼ੈਅ ਨਹੀਂ ਹੁੰਦੀ, ਹੁਣ ਦੇਖ ਲੈ ਕਿਵੇਂ ਬਲਜੀਤ ਨੂੰ ਜਕੜੀ ਬੈਠੀ ਐ। "

"ਜੇ ਓਪਰੀ ਸ਼ੈਅ ਕੋਈ ਹੁੰਦੀ ਤਾਂ ਗੁਰਮੀਤ ਨੂੰ ਵੀ ਜਕੜ ਕੇ ਖੂਹ ਵਿੱਚ ਈ ਬਿਠਾ ਲੈਂਦੀ। " ਇਕ ਨੌਜਵਾਨ ਨੇ ਦਸੌਂਧੇ ਨੂੰ ਕਿਹਾ।

" ਤਾਂ ਫਿਰ ਇਹ ਕੀ ਐ ਜੀਹਨੇ ਮੁੰਡੇ ਨੂੰ ਖੂਹ ਵਿੱਚ ਹੀ ਬੇ ਹੋਸ਼ ਕਰਕੇ ਸੁੱਟ ਦਿੱਤਾ ? " ਦਸੌਂਧੇ ਨੇ ਫਿਰ ਪੁੱਛਿਆ।

ਰਾਮ ਕੁਮਾਰ ਨੇ ਦੱਸਿਆ, " ਜਿਹੜੇ ਪੁਰਾਣੇ ਤੇ ਸੁੱਕੇ ਖੂਹ ਹੁੰਦੇ ਨੇ ਉਹਨਾਂ ਵਿੱਚ ਕਾਰਬਨ ਡਾਇਆਕਸਾਈਡ ਤੇ ਮਿਥੇਨ ਨਾਂ ਦੀਆਂ ਜ਼ਹਿਰਲੀਆਂ ਗੈਸਾਂ ਪੈਦਾ ਹੋ ਜਾਂਦੀਆਂ ਹਨੇ। ਇਹ ਦਮਘੋਟੂ ਹੁੰਦੀਆਂ ਨੇ। ਫੁਟਬਾਲ ਕੱਢਣ ਗਿਆ ਬਲਜੀਤ ਗੈਸ ਕਰਕੇ ਹੀ ਬੇਹੋਸ਼ ਹੋਇਆ। ਜੇ ਉਹ ਕੁਝ ਚਿਰ ਪਿਆ ਰਹਿੰਦਾ ਤਾਂ ਉਹਦਾ

ਪੂਰੀ ਤਰਾਂ ਦਮ ਘੁਟ ਜਾਣਾ ਸੀ। "

"ਪਤਾ ਕਿਵੇਂ ਲਗਦੈ ਬਈ ਖੂਹ ਵਿਚ ਗੈਸ ਹੈ ਕਿ ਨਹੀਂ ? " ਇਕ ਹੋਰ ਆਦਮੀ ਨੇ ਪੁੱਛਿਆ।

" ਪਤਾ ਲਾਉਣ ਵਾਸਤੇ ਖੂਹ ਵਿਚ ਜਗਦੀ ਹੋਈ ਮੋਮਬੱਤੀ ਜਾਂ ਦੀਵਾ ਉਤਾਰੋ। ਜੇ ਉਹ ਬੁਝ ਜਾਵੇ ਤਾਂ ਸਮਝ ਲਓ ਖੂਹ ਵਿੱਚ ਦਮਘੋਟੂ ਗੈਸ ਹੈ। ਗੁਰਮੀਤ ਨੇ ਲੀਰ ਨੂੰ ਅੱਗ ਲਾ ਕੇ ਖੂਹ ਵਿੱਚ ਇਹੀ ਪਤਾ ਲਗਾਉਣ ਲਈ ਸੁਟਿਆ ਸੀ। ਏਸੇ ਕਰਕੇ ਉਹਨੇ ਖੂਹ ਵਿੱਚ ਉਤਰਨ ਤੋਂ ਪਹਿਲਾਂ ਆਪਣੇ ਮੂੰਹ ਉੱਤੇ ਕੱਪੜਾ ਬੰਨ੍ਹ ਲਿਆ ਸੀ। " ਰਾਮ ਕੁਮਾਰ ਨੇ ਸਾਰੀ ਗੱਲ ਸਮਝਾਈ।

ਰਘਬੀਰ ਨੇ ਪੁੱਛਿਆ। " ਇਹ ਗੈਸਾਂ ਆਪਾਂ ਖਤਮ ਵੀ ਕਰ ਸਕਦੇ ਆਂ ? "

'ਹਾਂ ਕਰ ਸਕਦੇ ਹਾਂ। " ਰਾਮ ਕੁਮਾਰ ਨੇ ਸਮਝਾਇਆ, "ਖੂਹ ਵਿਚ ਚੂਨੇ ਵਾਲਾ ਪਾਣੀ ਪਾ ਦਿਓ ਜਾਂ ਛਤਰੀ ਨੂੰ ਵਾਰ ਵਾਰ ਖੂਹ ਵਿੱਚੋਂ ਇੰਝ ਬਾਹਰ ਕੱਢੋ ਜਿਵੇਂ ਪਾਣੀ ਦੀਆਂ ਬਾਲਟੀਆਂ ਭਰ ਕੇ ਬਾਹਰ ਕੱਢਦੇ ਆਂ। "

"ਕਿਉਂ ਚਾਚਾ ਸੁੰਦਰ ਸਿੰਹਾਂ, ਸੱਦ ਫੇਰ ਆਪਣੇ ਡੇਰੇ ਵਾਲੇ ਬਾਬੇ ਨੂੰ ਮੰਤਰ ਪੜ੍ਹਕੇ ਓਪਰੀ ਸ਼ੈਅ ਕੱਢ ਦੇਵੇ ਖੂਹ ਚੋਂ। ਇਕ ਮੁੰਡੇ ਨੇ ਸੁੰਦਰ ਨੂੰ ਛੇੜਿਆ ਤਾਂ ਕੋਲ ਖੜ੍ਹੇ ਸਾਰੇ ਜਣੇ ਹੱਸ ਪਏ। ਸੁੰਦਰ ਗੁੱਸਾ ਖਾ ਕੇ ਪਿੰਡ ਵੱਲ ਨੂੰ ਤੁਰ ਪਿਆ।

ਡੇਢ ਕੁ ਘੰਟੇ ਬਾਅਦ ਬਲਜੀਤ ਨੂੰ ਲੈ ਕੇ ਟਰੈਕਟਰ ਮੁੜ ਆਇਆ। ਉਹਨੂੰ ਹਸਪਤਾਲ ਪਹੁੰਚ ਕੇ ਛੇਤੀ ਹੋਸ਼ ਆ ਗਈ ਸੀ। ਡਾਕਟਰਾਂ ਨੇ ਕੁਝ ਗੋਲੀਆ ਦਿੱਤੀਆਂ ਤੇ ਉਹਨੂੰ ਘਰ ਭੇਜ ਦਿੱਤਾ।

ਇਸ ਘਟਨਾ ਤੋਂ ਪਿਛੋਂ ਪਿੰਡ ਵਿਚ ਓਪਰੀ ਸ਼ੈਅ ਕੀ ਕਈ ਦਿਨਾਂ ਤੱਕ ਚਰਚਾ ਹੁੰਦੀ ਰਹੀ।

-----0-----

ਸਫਾ 26 ਦਾ ਬਾਕੀ

## ਬਰਗਾੜੀ ਕਾਨਫਰੰਸ

ਕਿਸੇ ਡਰ ਜਾਂ ਦਬਾਅ ਅਧੀਨ ਨਾ ਆਉਂਦੇ ਹੋਏ ਚੰਗੇ ਸਮਾਜ ਦੀ ਸਿਰਜਣਾ ਲਈ ਸੰਘਰਸ਼ ਜਾਰੀ ਰੱਖਣਗੇ। ਤਰਕਸ਼ੀਲ ਲਹਿਰ-ਜਿੰਦਾਬਾਦ , ਅੰਧਵਿਸ਼ਵਾਸ਼ ਮੁਰਦਾਬਾਦ ਦੇ ਜੋਸ਼ੀਲੇ ਨਾਅਰਿਆਂ ਨਾਲ ਕਾਨਫਰੰਸ ਸਮਾਪਤ ਕੀਤੀ ਗਈ। ਕਾਨਫਰੰਸ ਵਿਚ ਪਾਸ ਕੀਤੇ ਗਏ ਇਕ ਮਤੇ ਰਾਹੀ ਅਖੌਤੀ ਬਾਬਿਆਂ, ਜੋਤਸ਼ੀਆਂ, ਸਾਧ-ਸਿਆਣਿਆਂ ਖਿਲਾਫ 1954 ਦੇ ਮੈਜਿਕ ਰੈਮਡੀਜ਼ ਐਕਟ ਅਨੁਸਾਰ ਕਾਨੂੰਨੀ ਕਾਰਵਾਈ ਕਰਨ ਦੀ ਮੰਗ ਕੀਤੀ ਗਈ। ਕਾਨਫਰੰਸ ਦਾ ਸਮੁੱਚਾ ਸੰਚਾਲਨ ਰਣਜੀਤ ਸਿੰਘ ਜੋਨ ਆਰਗੇਨਾਈਜ਼ਰ ਤੇ ਸੂਬਾ ਸਕੱਤਰ ਜਸਵੰਤ ਜੀਰਖ ਨੇ ਕੀਤਾ।

-----0-----

# ਧਰਮ

ਹਰਮੇਸ਼ ਲਾਲ

ਅੱਜ ਦੇ ਧਰਮ ਦੀ ਨਿਸ਼ਾਨੀ ਦੱਸਦਾ,
ਜਿਸ ਤਰ੍ਹਾਂ ਅੱਜ ਦਾ ਧਰਮ ਵਸਦਾ।
ਸੱਚ ਸੱਚ ਬੋਲਣਾ ਹੈ ਨਹੀਂ ਝੂਠ ਜੀ,
ਅੱਜ ਦੇ ਧਰਮ ਦਾ ਹੈ ਨਵਾਂ ਰੂਪ ਜੀ।

ਗੁਰੂ ਐਸ਼ ਵਿੱਚ ਜੀਵਨ ਗੁਜਾਰਦੇ,
ਗੁੱਟ ਘੜੀ ਨਹੀਂ ਜੁੱਤੀ ਮਾੜੀ ਪਾਂਵਦੇ।
ਕਾਰ ਵਿੱਚ ਸੈਰ ਕਰਦੇ ਜਰੂਰੀ ਜੀ,
ਅੱਜ ਦੇ ਧਰਮ ਦਾ ਹੈ ਨਵਾਂ ਰੂਪ ਜੀ।

ਧਰਮਾਂ ਦੇ ਮੋਹਰੀ ਡੇਰਿਆਂ 'ਚ ਬੈਠੇ ਨੇ,
ਬੰਨ੍ਹ ਪਾਲਾਂ ਲੋਕੀਂ ਉੱਥੇ ਜਾਂਦੇ ਨੱਠੇ ਨੇ।
ਨਕਲ ਉਵੇਂ ਕਰਦੇ ਨੇ ਹੂ-ਬ-ਹੂ ਜੀ,
ਅੱਜ ਦੇ ਧਰਮ ਦਾ ਹੈ ਨਵਾਂ ਰੂਪ ਜੀ।

ਮੀਟ ਤੇ ਸ਼ਰਾਬ ਤੋਂ ਨੇ ਮਨ੍ਹਾ ਕਰਦੇ,
ਮਨੁੱਖ ਨੂੰ ਮਨੁੱਖ ਤੋਂ ਨੇ ਵੱਖ ਕਰਦੇ।
ਠੱਗੀ ਚੁਗਲੀ ਲਈ ਹੈਗੇ ਮਜ਼ਬੂਰ ਜੀ,
ਅੱਜ ਦੇ ਧਰਮ ਦਾ ਹੈ ਨਵਾਂ ਰੂਪ ਜੀ।

ਕਹਿੰਦੇ ਖਾਣ ਪੀਣ ਦੀ ਨਾ ਕਮੀ ਕੋਈ ਏ,
ਸਸਤੀ ਬਰੈਡ ਕੋਕਾ ਕੋਲਾ ਹੋਈ ਏ।
ਪੰਝੀ ਪੈਸੇ ਚਾਹ ਦਾ ਕੱਪ ਸਸਤਾ ਹੈ ਜੂਸ ਜੀ,
ਅੱਜ ਦੇ ਧਰਮ ਦਾ ਹੈ ਨਵਾਂ ਰੂਪ ਜੀ।

ਕਹਿੰਦੇ ਸਾਡਾ ਧਰਮ ਹੈ ਜਮਾਨੇ ਨਵੇਂ ਦਾ,
ਨਾ ਮੜ੍ਹੀਆ ਮਸਾਣਾਂ, ਪੂਜੇ, ਨਾ ਜੱਗ ਕਰੇਂਦਾ।
ਬੰਦੇ ਨੂੰ ਭਗਵਾਨ ਬਣਾ ਕੇ ਆਖਦੇ ਹਜੂਰ ਜੀ,
ਅੱਜ ਦੇ ਧਰਮ ਦਾ ਹੈ ਨਵਾਂ ਰੂਪ ਜੀ।

ਲੋਕੋਂ ਉੱਚਾ ਸਭ ਤੋਂ ਧਰਮ ਉਸਦਾ
ਦੁੱਖੀਆਂ ਗਰੀਬਾਂ ਦੇ ਜੋ ਦੁੱਖ ਪੁੱਛਦਾ,
ਮਹਿਸੋਪੁਰੀ ਛੱਡ ਦੁਨੀਆਂ ਦੇ ਧੰਦੇ ਜੀ,
ਧਰਮਾਂ ਚੋਂ ਧਰਮ ਭਲਾਈ ਬੰਦੇ ਦੀ।

-----0-----



# ਈਸਟਰ ਅਤੇ ਈਸਾ ਮਸੀਹ

ਹਰੀਸ਼ ਮਲਹੋਤਰਾ

ਈਸਾਈ ਲੋਕ ਈਸਟਰ ਦਾ ਤਿਉਹਾਰ ਹਰ ਸਾਲ ਮਨਾਉਂਦੇ ਹਨ ਅਤੇ ਜੇਕਰ ਕਿਸੇ ਈਸਾਈ ਨੂੰ ਇਹ ਪੁੱਛਿਆ ਜਾਵੇ ਕਿ "ਈਸਟਰ ਕਿਉਂ ਮਨਾਈ ਜਾਂਦੀ ਹੈ ? " ਤਾਂ ਉਹ ਝੱਟ ਜਵਾਬ ਦਿੰਦਾ ਹੈ : "ਈਸਟਰ ਵਾਲੇ ਦਿਨ ਈਸਾ ਮਸੀਹ ਦੁਬਾਰਾ ਜੀਉਂਦਾ ਹੋਇਆ ਸੀ। " ਖੋਜ ਕਰਨ ਤੇ ਪਤਾ ਲੱਗਾ ਹੈ ਕਿ ਈਸਾ ਮਸੀਹ ਨਾਲ ਈਸਅਰ ਦਾ ਕੋਈ ਸਬੰਧ ਨਹੀਂ ਹੈ ਅਤੇ ਇਹ ਗੱਲ ਵੀ ਦਲੀਲ ਤੋਂ ਸੱਖਣੀ ਹੈ ਕਿ ਕੋਈ ਮੁਰਦਾ ਇਨਸਾਨ ਤਿੰਨ ਦਿਨਾਂ ਬਾਅਦ ਜੀਉਂਦਾ ਉੱਠ ਖੜਾ ਹੋਵੇ। ਇਹ ਵੀ ਜਾਣਿਆ ਜਾਂਦਾ ਹੈ ਕਿ 'ਬਾਈਬਲ' ਵਿਚ ਈਸਟਰ ਅਤੇ ਈਸਾ ਮਸੀਹ ਦੇ ਦੁਬਾਰਾ ਜੀਵਤ ਹੋਣ ਬਾਰੇ ਕੋਈ ਜ਼ਿਕਰ ਨਹੀਂ ਹੈ।

ਫਿਰ ਈਸਟਰ ਮਨਾਈ ਕਿਉਂ ਜਾਂਦੀ ਹੈ ? ਪਤਾ ਲੱਗਾ ਹੈ ਕਿ ਈਸਟਰ ਤਾਂ ਈਸਾ ਮਸੀਹ ਦੇ ਮੰਨੇ ਜਾਂਦੇ ਜਨਮ ਤੋਂ ਪਹਿਲਾਂ ਪ੍ਰਚੱਲਤ ਸੀ। ਇਸ ਤੋਂ ਬਿਨਾਂ ਰੰਗ ਬਰੰਗੇ ਆਂਡਿਆਂ, ਖਰਗੋਸ਼, ਈਸਟਰ ਪਰੇਡ, ਨਵੇਂ ਕਪੜੇ ਪਾਉਂਦਾ, ਈਸਟਰ ਦਾ ਚੜ੍ਹਦੇ ਸੂਰਜ ਨਾਲ ਸਬੰਧ ਅਤੇ ਕੇਕ ਆਦਿ ਦਾ ਵੀ ਈਸਾ ਮਸੀਹ ਨਾਲ ਕੋਈ ਸਬੰਧ ਨਹੀਂ ਲੱਗਦਾ। ਕਿਸੇ ਡਿਕਸ਼ਨਰੀ ਜਾਂ ਇਨਸਾਈਕਲੋਪੀਡੀਏ ਨੂੰ ਫਰੋਲਣ ਤੋਂ ਪਤਾ ਲੱਗਦਾ ਹੈ ਕਿ ਈਸਟਰ ਦਾ ਤਿਉਹਾਰ ਕਿਸੇ ਦੇਵੀ, ਦੇਵਤੇ ਨਾਲ ਜੁੜਿਆ ਹੋਇਆ ਹੈ। ਉਦਾਹਰਣ ਦੇ ਤੌਰ ਤੇ ਵੈਬਸਟਰਜ਼ ਕੋਲਜ਼ੀਏਟ ਡਿਕਸ਼ਨਰੀ, ਈਸਟਰ ਦੇ ਤਿਉਹਾਰ ਨੂੰ ਕਿਸੇ ਪੁਰਾਣੇ ਬਸੰਤ ਬਹਾਰ ਦੇ ਦੇਵਤੇ ਨਾਲ ਜੋੜਦੀ ਹੈ। ਇਸੇ ਤਰ੍ਹਾਂ ਹੀ 28 ਮਾਰਚ 1975 ਦਾ 'ਕਰਿਸਚੀਅਨ ਟੂਡੇ ਮੈਗਜ਼ੀਨ' ਸੰਪਾਦਕੀ 'ਚ ਈਸਟਰ' ਦੇ ਤਿਉਹਾਰ ਨੂੰ ਇਓਸਟਰ' ਨਾਂ ਦੀ ਬਸੰਤ ਬਹਾਰ ਦੀ ਦੇਵੀ ਨਾਲ ਜੋੜਦਾ ਹੈ।

ਈਸਟਰ ਦੇ ਤਿਉਹਾਰ ਨੂੰ ਅਗਰ ਬਸੰਤ ਬਹਾਰ ਦੀ ਸ਼ੁਰੂਆਤ ਮੰਨ ਲਈਏ ਤਾਂ ਕੁਝ ਦਲੀਲ ਲੱਗਦੀ ਹੈ ਕਿ ਠੰਡ ਤੋਂ ਬਾਦ ਚੰਗਾ ਮੌਸਮ ਆ ਜਾਂਦਾ ਹੈ ਅਤੇ ਇਸ ਮੌਸਮ ਵਿਚ ਹਰ ਇੱਕ ਚੀਜ਼ ਮਿਲਦੀ ਹੈ। ਦਰਖਤ, ਪੌਦੇ, ਜਾਨਵਰ ਪੰਛੀ ਅਤੇ ਇਨਸਾਨ ਖੁਸ਼ ਨਜ਼ਰ ਆਉਂਦੇ ਹਨ। ਇਹ ਤਿਉਹਾਰ ਨਵੇਂ ਮੌਸਮ ਦੇ ਆਗਮਨ ਦੀ ਖੁਸ਼ੀ ਦਾ ਲੱਗਦਾ ਹੈ ਅਤੇ ਇਹਦਾ ਸਬੰਧ ਪੈਦਾਇਸ਼ ਅਤੇ ਪ੍ਰਫੁਲਤਾ ਨਾਲ ਜੁੜਿਆ ਪ੍ਰਤੀਤ ਹੁੰਦਾ ਹੈ। ਫਿਰ ਇਸ ਤਿਉਹਾਰ ਦਾ ਆਂਡਿਆਂ, ਖਰਗੋਸ਼ ਅਤੇ ਸੂਰਜ ਨਾਲਕੀ ਸਬੰਧ ਹੋਇਆ ?

ਆਂਡੇ, ਪੈਦਾਇਸ਼ ਨਾਲ ਸਬੰਧ ਰੱਖਦੇ ਹਨ ਅਤੇ ਪੈਦਾਇਸ਼ ਦਾ ਚਿੰਨ੍ਹ ਆਂਡਿਆਂ ਨੂੰ ਮੰਨਿਆ ਜਾਂਦਾ ਹੈ। ਦੱਸਿਆ ਜਾਂਦਾ ਹੈ ਕਿ ਰੰਗ ਬਰੰਗੇ ਆਂਡੇ ਤਾਂ ਈਸਾ ਦੇ ਮੰਨੇ ਜਾਂਦੇ ਹਨ ਜਨਮ ਤੋਂ ਕਈ ਹਜਾਰ ਸਾਲ ਪਹਿਲਾਂ ਵੀ ਧਾਰਮਿਕ ਪੂਜਾ ਲਈ ਵਰਤੇ ਜਾਂਦੇ ਸਨ। 'ਫੈਕ ਐਂਡ ਵੈਗਨਲਜ਼ ਸਟੈਂਡਰਡ ਡਿਕਸ਼ਨਰੀ ਔਫ ਫੋਲਕਲੋਰ, ਮਾਈਥੋਲੋਜ਼ੀ ਐਂਡ ਲੈ ਜੰਡੇ ਦੇ ਸਫਾ 341 ਤੇ ਇਸ ਬਾਰੇ ਦੱਸਿਆ ਗਿਆ ਹੈ। ਜਿਥੋਂ ਤੱਕ ਖਰਗੋਸ਼ ਦਾ ਸੁਆਲ ਹੈ, ਖਰਗੋਸ਼ ਦੇ ਬੱਚੇ ਖੁੱਲ੍ਹੀਆਂ ਅੱਖਾਂ ਜੰਮਦੇ ਹਨ ਅਤੇ ਮਿਸਰ ਵਿਚ ਇਹਨੂੰ ਪੂਰੇ ਚੰਦ ਨਾਲ ਜੋੜਿਆ ਜਾਂਦਾ ਹੈ। ਈਸਟਰ ਦੀ ਤਾਰੀਖ ਹੁਣ ਵੀ ਚੰਦ ਦੇ ਚੱਕਰ ਦੇ ਹਿਸਾਬ ਨਾਲ ਮਿਥੀ ਜਾਂਦੀ ਹੈ। ਇਸੇ ਤਰ੍ਹਾਂ ਹੀ ਕਈ ਜਰਮਨ ਵਾਸੀ ਇਓਸਟਰ ਨਾਂ ਦੀ ਦੇਵੀ ਨੂੰ ਪਵਿੱਤਰ ਮੰਨਦੇ ਹਨ ਅਤੇ ਖਰਗੋਸ਼ ਨੂੰ ਵੀ ਇਓਸਟਰ ਦੇਵੀ ਨਾਲ ਜੋੜ ਕੇ ਪਵਿੱਤਰ ਮੰਨਿਆਂ ਜਾਂਦਾ ਹੈ ਕਿ ਈਸਟਰ ਵਾਲੀ ਸ਼ਾਮ ਨੂੰ ਖਰਗੋਸ਼ ਚੰਗੇ ਬੱਚੇ ਪੈਦਾ ਕਰੇਗਾ। ਇਹਨਾਂ ਗੱਲਾਂ ਦੀ ਪੁਸ਼ਟੀ ਕਿਤਾਬ 'ਏ ਟਰੀਜ਼ਰੀ ਔਫ ਅਮੈਰੀਕਨ ਸੁਪਰਸਟੀਸ਼ਨਜ਼ ' ਵਿਚ ਕੀਤੀ ਗਈ ਹੈ।

ਜਿਥੋਂ ਤੱਕ ਸੂਰਜ ਦੀ ਗੱਲ ਹੈ, ਸੂਰਜ ਦੀਆਂ ਕਿਰਨਾਂ ਵੀ ਜ਼ਿੰਦਗੀ ਨੂੰ ਪੈਦਾ ਕਰਨ ਅਤੇ ਪ੍ਰਫੁਲਤ ਦਾ ਚਿੰਨ ਮੰਨਿਆਂ ਜਾਂਦਾ ਹੈ। ਹਿੰਦੂਆਂ ਦੇ ਸਵਾਸਤਿਕਾ ਦੇ ਨਿਸ਼ਾਨ ਨੂੰ ਵੀ ਸੂਰਜ ਦਾ ਚਿੰਨ੍ਹ ਮਿਥਿਆ ਜਾਂਦਾ ਹੈ। ਸੋ ਸੂਰਜ ਦਾ ਸਬੰਧ ਜ਼ਿੰਦਗੀ ਅਤੇ ਵਾਧੇ ਨਾਲ ਹੈ ਅਤੇ ਇਸੇ ਕਰਕੇ ਈਸਟਰ ਦੇ ਤਿਉਹਾਰ ਤੇ ਸੂਰਜ ਦੀ ਵੀ ਪੂਜਾ ਕੀਤੀ ਜਾਂਦੀ ਹੈ।

ਈਸਟਰ ਡਿਸ ਨੂੰ ਗਰੀਕ ਦੀ ਦੇਵੀ ਦੀ ਪੂਜਾ ਨਾਲ ਜੋੜਿਆ ਜਾਂਦਾ ਹੈ। ਇਸ ਦੇਵੀ ਦੀ ਪੂਜਾ ਲਈ ਜਮਾਂ ਦੇ ਨਿਸ਼ਾਨ ਵਾਲੇ ਕੇਕ ਵਰਤੇ ਜਾਂਦੇ ਹਨ। ਈਸਟਰ ਡਿਸ ਵਿਚ ਹੈਮ ਦੀ ਵਰਤੋਂ ਕੀਤੀ ਜਾਂਦੀ ਹੈ ਅਤੇ ਹੈਮ ਸੂਰ ਤੋਂ ਮਿਲਦਾ ਹੈ। ਸੂਰ ਨੂੰ ਇੰਡੋਯੂਟੋਪੀਅਨ ਲੋਕ ਵਧਣ ਫੁਲਣ ਦਾ ਚਿੰਨ੍ਹ ਮੰਨਦੇ ਹਨ।

ਪੁਰਾਣੇ ਜ਼ਮਾਨੇ ਵਿਚ ਈਸਟਰ ਦਾ ਦਿਨ ਨਵੇਂ ਸਾਲ ਦੀ ਸ਼ੁਰੂਆਤ ਮੰਨਿਆਂ ਜਾਂਦਾ ਸੀ ਅਤੇ ਨਵੇਂ ਸਾਲ ਦੀ ਖੁਸ਼ੀ ਵਿਚ ਲੋਕ ਵਧੀਆ,ਸਾਫ ਅਤੇ ਨਵੇਂ ਕਪੜੇ ਪਾਉਂਦੇ ਸਨ। ਉੱਤਰ ਯੂਰਪ ਵਿਚ ਲੋਕ " ਸਕੈਂਡੈਨੇਵੀਅਨ ਦੇਵੀ ਈਸਟਰ" ਨੂੰ ਖੁਸ਼ ਕਰਨ ਲਈ ਅਤੇ ਬਦਸ਼ਗਨੀ ਨੂੰ ਦੂਰ ਕਰਨ ਲਈ ਸਾਫ ਅਤੇ ਨਵੇਂ ਕਪੜੇ ਪਾਉਂਦੇ ਹਨ। ਅੱਜ ਤੱਕ ਇਹ ਰਿਵਾਜ਼ ਜੀਉਂਦਾ ਹੈ ਅਤੇ ਨਿਊਯਾਰਕ ਅਮਰੀਕਾ ਦੇ " ਫਿਫਥ ਐਵੇਨਿਯੂ" ਤੇ ਈਸਟਰ ਵਾਲੇ ਦਿਨ, ਈਸਟਰ ਪਰੇਡ ਨਵੇਂ ਅਤੇ ਸਾਫ ਕਪੜੇ ਪਾ ਕੇ ਕੀਤੀ ਜਾਂਦੀ ਹੈ।

ਫੁੱਲਾ ਜਾਂ ਪੱਤਿਆਂ ਦਾ ਹਾਰ ਅਤੇ ਫੁੱਲਾਂ ਦਾ ਤਾਜ ਵੀ ਈਸਟਰ ਨਾਲ ਸਬੰਧਤ ਹੈ। ਫੁੱਲ ਅਤੇ ਪੱਤੇ ਪੈਦਾਇਸ਼ ਅਤੇ ਨਵੇ ਜਨਮ ਨਾਲ ਸਬੰਧਤ ਹਨ। ਭਾਰਤ 'ਚ ਵੀ ਵਿਆਹਾਂ ਸ਼ਾਦੀਆ ਦੇ ਮੌਕਿਆ ਤੇ ਫੁੱਲਾ ਅਤੇ ਪੱਤਿਆਂ ਦੀ ਵਰਤੋਂ ਕੀਤੀ ਜਾਂਦੀ ਹੈ। ਜਿਸਦਾ ਕਿ ਖੁਸ਼ੀ ਅਤੇ ਪੈਦਾਇਸ਼ ਨਾਲ ਸਬੰਧ ਹੈ। ਫੁੱਲਾ ਦੇ ਗੋਲ ਤਾਜ ਦਾ ਸੂਰਜ ਦੀ ਗੋਲਾਈ ਨਾਲ ਸਬੰਧ ਹੈ ਨਾ ਕਿ ਈਸਾ ਮਸੀਹ ਦੇ ਤਾਜ ਨਾਲ।

ਬਾਕੀ ਸਫਾ 44 ਤੇ

# ਬਰਗਾੜੀ ਵਿਖੇ ਹੋਈ ਸੂਬਾ ਪੱਧਰੀ ਤਰਕਸ਼ੀਲ ਕਾਨਫਰੰਸ

ਰਾਮ ਸਵਰਨ ਸਿੰਘ

ਪੰਜਾਬ ਦੀ ਤਰਕਸ਼ੀਲ ਲਹਿਰ ਦਾ ਜਿਵੇਂ-ਜਿਵੇਂ ਪਸਾਰ ਹੋ ਰਿਹਾ ਹੈ, ਲੋਕਾਂ ਦੀ ਸੁੱਤੀ ਚੇਤਨਾ ਜਾਗ ਰਹੀ ਹੈ। ਲੋਕ ਤਰਕਸ਼ੀ ਸੋਚ ਨੂੰ ਅਪਨਾ ਰਹੇ ਹਨ। ਪਰ ਇਹ ਗੱਲ ਅਖੌਤੀ ਬਾਬਿਆਂ, ਸਾਧ ਸਿਆਣਿਆਂ, ਜੋਤਸ਼ੀਆਂ, ਤਾਂਤਰਿਕਾਂ ਨੂੰ ਫੁੱਟੀ ਅੱਖ ਨਹੀਂ ਭਾਉਂਦੀ। ਉਹ ਆਪਣੇ ਖੁਰ ਰਹੇ ਅੰਧਵਿਸ਼ਵਾਸ਼ਾਂ ਦੇ ਵਪਾਰ ਨੂੰ ਚਲਦਾ ਰੱਖਣ ਲਈ ਤਰ੍ਹਾਂ-ਤਰ੍ਹਾਂ ਦੇ ਹੱਥਕੰਡੇ ਵਰਤ ਰਹੇ ਹਨ। ਕੋਟਕਪੂਰਾ ਨੇੜਲੇ ਪਿੰਡ ਹਰੀ ਨੌ ਦੇ ਅਖੌਤੀ ਬਾਬੇ ਮੋਹਣ ਨੇ 22 ਦਸੰਬਰ 1997 ਨੂੰ ਅਖੌਤੀ ਇੰਡੀਅਨ ਭਗਤ ਯੂਨੀਅਨ ਦੇ ਨਾਂ ਹੇਠ 50-60 ਚੇਲਿਆਂ-ਚਪਟਿਆਂ ਤੇ ਹੋਰ ਸਮਾਜ ਵਿਰੋਧੀ ਅਨਸਰਾਂ ਨੂੰ ਨਾਲ ਲੈ ਕੇ ਸੂਬਾ ਪ੍ਰਧਾਨ ਸ੍ਰੀ ਕ੍ਰਿਸ਼ਨ ਬਰਗਾੜੀ ਤੇ ਸੁਸਾਇਟੀ ਦੀ ਬਰਗਾੜੀ ਇਕਾਈ ਦੇ ਦਫਤਰ ਉਪਰ ਸੋਚੀ ਸਮਝੀ ਸਾਜਿਸ਼ ਤਹਿਤ ਹਮਲਾ ਕਰ ਦਿੱਤਾ। ਸੁਸਾਇਟੀ ਦੀ ਸਥਾਨਕ ਮੈਂਬਰਾਂ/ ਹਮਦਰਦਾਂ ਦੀ ਸੂਝ-ਸਿਆਣਪ ਨਾਲ ਹਮਲਾ ਤਾਂ ਟਲ ਗਿਆ ਪਰ ਸੁਸਾਇਟੀ ਦੀ ਸਰਗਰਮੀ ਸਦਕਾ ਮੋਹਣ ਚੇਲੇ ਨੂੰ ਕੋਟਕਪੂਰਾ ਥਾਣੇ 'ਚ ਜਨਤਕ ਇੱਕਠ ਸਾਹਮਣੇ ਆਪਣੀ ਗੁੰਡਾ ਗਰਗਰਦੀ ਲਈ ਲਿਖਤੀ ਮੁਆਫੀ ਮੰਗਣ ਲਈ ਮਜ਼ਬੂਰ ਹੋਣਾ ਪਿਆ। ਇੱਥੇ ਇਹ ਵਰਨਣਯੋਗ ਹੈ ਕਿ ਮੋਹਣ ਚੇਲਾ ਉਹ ਅਖੌਤੀ ਬਾਬਾ ਹੈ ਜਿਸ ਨੇ ਕਾਂਗਰਸ ਹਕੂਮਤ ਦੌਰਾਨ ਆਪਣੇ ਪਿੰਡ ਹਰੀ ਨੌ ਵਿਖੇ ਭੰਡਾਰਾ ਕੀਤਾ ਸੀ ਜਿਸ ਵਿਚ ਉਸ ਸਮੇਂ ਦੇ ਮੁੱਖ ਮੰਤਰੀ ਤੇ ਸਿੱਖਿਆ ਮੰਤਰੀ ਵਿਸ਼ੇਸ਼ ਰੂਪ 'ਚ ਸ਼ਾਮਲ ਹੋਏ ਸਨ।

ਤਰਕਸ਼ੀਲ ਲਹਿਰ ਨਾਲ ਇੱਕਮੁਠਤਾ ਪ੍ਰਗਟ ਕਰਨ ਲਈ ਤੇ ਵਹਿਮਾਂ ਭਰਮਾਂ,ਅੰਧਵਿਸ਼ਵਾਸ਼ਾਂ ਖਿਲਾਫ ਸੰਘਰਸ਼ ਤੇਜ਼ ਕਰਦੇ ਹੋਏ ਮੋਹਣ ਚੇਲੇ ਵਰਗੇ ਦੰਭੀ ਬਾਬਿਆਂ ਦਾ ਪਰਚਾ ਫਾਸ਼ ਕਰਨ ਲਈ 25 ਜਨਵਰੀ 98 ਨੂੰ ਬਰਗਾੜੀ ਬੱਸ ਸਟੈਂਡ ਉਪਰ ਸੂਬਾ ਪੱਧਰੀ ਵਿਸ਼ਾਲ ਕਾਨਫਰੰਸ ਕੀਤੀ ਗਈ ਜਿਸ ਵਿੱਚ ਪੰਜਾਬ ਭਰ ਤੋਂ ਵੱਖ ਵੱਖ ਇਕਾਈਆਂ ਨੇ ਸ਼ਮੂਲੀਅਤ ਕੀਤੀ। ਇਸ ਕਾਨਫਰੰਸ ਨੂੰ ਤਰਕਸ਼ੀਲ ਆਗੂਆਂ ਸ੍ਰੀ ਰਾਜਿੰਦਰ ਭਦੌੜ, ਪ੍ਰੋ: ਸੁਖਵੰਤ ਸਿੰਘ, ਰਾਮ ਸਿੰਘ ਨਿਰਮਾਣ,ਸੱਤਪਾਲ ਸਲੋਹ, ਰਾਮ ਸਵਰਨ, ਮਾਸਟਰ ਭਜਨ ਸਿੰਘ ਤੇ ਜਸਵੰਤ ਜ਼ੀਰਖ ਨੇ ਸੰਬੋਧਨ ਕੀਤਾ। ਤਰਕਸ਼ੀਲ ਆਗੂਆਂ ਨੇ ਸਾਧ-ਸਿਆਣਿਆਂ ਦੀ ਖਸਲਤ ਬਿਆਨ ਕਰਦਿਆਂ ਸਪੱਸ਼ਟ ਕੀਤਾ ਕਿ ਕ੍ਰਿਸ਼ਨ ਬਰਗਾੜੀ ਤਰਕਸ਼ੀਲ ਲਹਿਰ ਦਾ ਆਗੂ ਹੈ। ਉਸ ਨੂੰ ਇਕੱਲਾ ਸਮਝਣ ਦਾ ਭਰਮ ਪਾਲ ਰਹੇ ਅਖੌਤੀ ਬਾਬਿਆਂ ਨੂੰ ਜਾਣ ਲੈਣਾ ਚਾਹੀਦਾ ਹੈ ਕਿ ਤਰਕਸ਼ੀਲ ਵਿਚਾਰਧਾਰਕ ਲੜਾਈ ਲੜ ਰਹੇ ਹਨ ਪਰ ਉਨ੍ਹਾਂ ਨੂੰ ਗੁੰਡਾਗਰਦੀ ਨਾਲ ਸਿੱਝਣਾ ਵੀ ਆਉਂਦਾ ਹੈ। ਤਰਕਸ਼ੀਲ ਆਗੂਆਂ ਨੇ ਬਰਗਾੜੀ ਤੇ ਹੋਏ ਹਮਲੇ ਦੀ ਸਖਤ ਸ਼ਬਦਾਂ 'ਚ ਨਿੰਦਾ ਕਰਦਿਆਂ ਐਲਾਨ ਕੀਤਾ ਕਿ ਹੁਣ ਉਹ ਦੰਭੀ ਬਾਬਿਆਂ ਦਾ ਪਰਦਾ ਫਾਸ਼ ਕਰਨ ਲਈ ਤਰਕਸ਼ੀਲਤਾ ਦੇ ਪ੍ਰਚਾਰ ਨੂੰ ਘਰ-ਘਰ ਲੈ ਕੇ ਜਾਣਗੇ। ਆਗੂਆਂ ਨੇ ਬਰਗਾੜੀ ਵਿਖੇ ਕੁਝ ਸ਼ਰਾਰਤੀ ਅਨਸਰਾਂ ਵੱਲੋਂ ਫੈਲਾਈਆ ਗਈਆਂ ਅਫਵਾਹਾਂ ਦਾ ਖੰਡਨ ਵੀ ਕੀਤਾ। ਕਾਨਫਰੰਸ ਵਿਚ ਇਨਕਲਾਬੀ ਜਮਹੂਰੀ ਜਥੇਬੰਦੀਆ ਦੇ ਆਗੂ ਵਿਸ਼ੇਸ਼ ਰੂਪ 'ਚ ਪਹੁੰਚੇ । ਉਹਨਾਂ ਹਮਲੇ ਦੀ ਘਟਨਾ ਦੀ ਸਖਤ ਸ਼ਬਦਾਂ 'ਚ ਨਿੰਦਾ ਕੀਤੀ। ਇੰਡੀਅਨ ਪੀਪਲਜ਼ ਫਰੰਟ ਦੇ ਪੰਜਾਬ ਦੇ ਆਗੂ ਸ੍ਰੀ ਸੁਖਦਰਸ਼ਨ ਨੱਤ ਨੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਆਖਿਆ ਕਿ ਸਾਧਾਂ-ਸੰਤਾਂ ਤੇ ਸਿਆਸੀ ਆਗੂਆਂ ਦਾ ਅੰਦਰਖਾਤੇ ਗੱਠਜੋੜ ਕੀਤਾ ਹੋਇਆ ਹੈ। ਦੋਹਾਂ ਦਾ ਕੰਮ ਲੋਕਾਂ ਨੂੰ ਮੂਰਖ ਬਣਾ ਕੇ ਉਹਨਾਂ ਦੀਆਂ ਸਮੱਸਿਆਵਾਂ ਦੇ ਅਸਲ ਕਾਰਨਾਂ ਤੇ ਪਰਦਾ ਪਾਉਣਾ ਹੈ ਧਰਮਾਂ-ਜਾਤਾਂ ਤੇ ਫਿਰਕਿਆਂ ਦੇ ਨਾਂ ਤੇ ਦੰਗੇ ਕਰਵਾਉਣਾ ਇਨ੍ਹਾਂ ਦਾ ਕਿਰਦਾਰ ਹੈ। ਜਮਹੂਰੀ ਅਧਿਕਾਰ ਸਭਾ ਪੰਜਾਬ ਦੇ ਆਗੂ ਡਾ: ਹਰਬੰਸ ਸਿੰਘ ਲੁਧਿਆਣਾ ਨੇ ਇਸ ਘਿਨਾਉਣੇ ਹਮਲੇ ਨੂੰ ਤਰਕਸ਼ੀਲਤਾਂ ਦੇ ਵਿਚਾਰਾਂ ਨੂੰ ਧੱਕੇ ਨਾਲ ਦਬਾਉਣ ਦੀ ਸਿਰੇ ਦੀ ਘਟੀਆ ਕਾਰਵਾਈ ਦੱਸਿਆ। ਲੋਕ ਮੋਰਚਾ ਪੰਜਾਬ ਦੇ ਸੂਬਾ ਕਮੇਟੀ ਮੈਂਬਰਾ ਡਾ: ਹਰਬਾਗ ਸਿੰਘ ਨੇ ਸਾਧ ਸਿਆਸਤ, ਪੁਲਿਸ ਗੱਠਜੋੜ ਨੂੰ ਨੰਗਾ ਕਰਦਿਆਂ ਸਮਾਜ ਵਿਰੋਧੀ ਅਨਸਰਾਂ ਨੂੰ ਚਿਤਾਵਨੀ ਦਿੱਤੀ ਕਿ ਇਹ ਦੰਭ ਹੁਣ ਹੋਰ ਬਹੁਤਾ ਸਮਾਂ ਨਹੀਂ ਚਲ ਸਕੇਗਾ। ਮਿਲਕ ਯੂਨੀਅਨ ਫਰੀਦਕੋਟ ਦੇ ਚੇਅਰਮੈਨ ਗੁਰਮੇਲ ਸਿੰਘ ਬਰਗਾੜੀ ਨੇ ਸਾਧ ਸਿਆਣਿਆਂ ਨੂੰ ਗੁੰਡਾਦਰਗੀ ਤੋਂ ਬਾਜ਼ ਆਉਣ ਲਈ ਆਖਿਆ। ਉਹਨਾਂ ਤਰਕਸ਼ੀਲਾ ਨੂੰ ਸੁਝਾਅ ਦਿੱਤਾ ਕਿ ਚੁਣੌਤੀ ਇੱਕ ਬਾਬੇ ਨੂੰ ਦੇਣ ਦੀ ਬਜਾਏ ਸਾਰੇ ਦੰਭੀਆਂ ਨੂੰ ਦੇਣੀ ਚਾਹੀਦੀ ਹੈ। ਇਨਕਲਾਬੀ ਕੇਂਦਰ ਪੰਜਾਬ ਦੇ ਆਗੂ ਸ੍ਰੀ ਪ੍ਰੇਮ ਕੁਮਾਰ ਸਮਾਲਸਰ ਨੇ ਸੁਸਾਇਟੀ ਨੂੰ ਹਰ ਪੱਖੋਂ ਸਹਿਯੋਗ ਦੇਣ ਦਾ ਵਾਅਦਾ ਕੀਤਾ।

ਕਾਨਫਰੰਸ ਨੂੰ ਸੰਬੋਧਨ ਕਰਦਿਆਂ ਸੂਬਾ ਪ੍ਰਧਾਨ ਸ੍ਰੀ ਕ੍ਰਿਸ਼ਨ ਬਰਗਾੜੀ ਨੇ ਆਖਿਆ ਕਿ ਜਦੋਂ ਤੱਕ ਮੇਰੇ ਸਰੀਰ ਵਿੱਚ ਖੂਨ ਦਾ ਆਖਰੀ ਤੁਪਕਾ ਬਾਕੀ ਹੈ। ਉਦੋਂ ਤੱਕ ਮੈਂ ਲੋਕਾਂ ਨੂੰ ਵਹਿਮਾਂ ਭਰਮਾਂ, ਅੰਧਵਿਸ਼ਵਾਸ਼ਾਂ , ਸਾਧਾ-ਸੰਤਾਂ ਵਲੋਂ ਫੈਲਾਏ ਜਾਂਦੇ ਮਿਥਿਹਾਸਕ ਭਰਮਾਂ ਵਿੱਚੋ ਕੱਢਣ ਲਈ ਸੰਘਰਸ਼ ਕਰਦਾ ਰਹਾਂਗਾ ਮੈਂ ਤਰਕਸ਼ੀਲ ਲਹਿਰ ਦਾ ਵਫਾਦਾਰ ਸਿਪਾਹੀ ਹਾਂ ਤੇ ਜ਼ਿੰਦਗੀ ਭਰ ਇਸ ਦੇ ਪਸਾਰ ਲਈ ਯਤਨਸ਼ੀਲ ਰਹਾਂਗਾ। ਉਹਨਾਂ ਆਖਿਆ ਕਿ ਮੇਰੀ ਮੌਤ ਤੋਂ ਬਾਅਦ ਵੀ ਮੇਰਾ ਸਰੀਰ ਲੋਕਾਂ ਦੇ ਗਿਆਨ ਲਈ ਵਰਤਿਆ ਜਾਵੇ। ਸਰੀਰ ਦਾ ਸਸਕਾਰ ਕਰਨ ਦੀ ਬਜਾਏ ਕਿਸੇ ਮੈਡੀਕਲ ਕਾਲਜ ਨੂੰ ਦਿੱਤਾ ਜਾਵੇ। ਮੇਰੇ ਮਰਨ ਉਪਰੰਤ ਕੋਈ ਧਾਰਮਿਕ ਰਸਮ ਨਾ ਕੀਤੀ ਜਾਵੇ। ਸ੍ਰੀ ਬਰਗਾੜੀ ਨੇ ਐਲਾਨ ਕੀਤਾ ਕਿ ਉਹ

ਬਾਕੀ ਸਫਾ 24





# ਸਾਧ ਤੇ ਸਿਆਸਤ

ਰਾਮ ਸਵਰਨ ਸਿੰਘ

ਅਜੋਕੀ ਸਿਆਸਤ ਕਿਸੇ ਹਾਲਤ ਵਿਚ ਵੀ ਲੋਕ ਪੱਖੀ ਨਹੀਂ ਹੈ, ਇਸ ਦਾ ਇੱਕੋ ਇੱਕ ਮਕਸਦ ਲੋਕਾਂ ਦੀ ਅਗਿਆਨਤਾ ਦਾ ਲਾਹਾ ਲੈ ਕੇ ਆਪਣੇ ਰਾਜ ਭਾਗ ਦੀ ਉਮਰ ਲੰਮੀ ਕਰਨਾ ਹੈ। ਲੋਕਾਂ 'ਮਨਾਂ' ਵਿਚ ਅਗਿਆਨਤਾ ਦੀ ਬੀਜ ਬੀਜਣ ਵਾਲੇ ਤੇ ਸਮਾਜ ਵਿੱਚ ਇਸ ਹਨੇਰੇ ਦਾ ਪਾਸਾਰ ਕਰਨ ਵਾਲੇ ਸਾਧ, ਸਿਆਸਤ ਦਾ ਇੱਕ ਸੰਦ ਮਾਤਰ ਹਨ ਜੋ ਅਸਿੱਧੇ ਰੂਪ ਵਿੱਚ ਸਿਆਸਤ ਦੀ ਸੇਵਾ ਕਰਦੇ ਹਨ। ਇਹ ਲੋਕਾਂ ਦੀ ਸੋਚਣ ਸਮਝਣ ਦੀ ਸ਼ਕਤੀ ਨੂੰ ਕਿਸਮਤ ਕਰਮਾਂ ਦੇ ਚੱਕਰਵਿਊ ਵਿੱਚ ਉਲਝਾਉਂਦੇ ਹਨ। ਲੋਕਾਂ ਦੀਆਂ ਮਾੜੀਆਂ ਜਿਉਣ ਹਾਲਤਾਂ ਗਰੀਬੀ, ਕੰਗਾਲੀ ਆਦਿ ਨੂੰ ਪਿਛਲੇ 'ਕਰਮਾਂ ਦਾ ਫਲ' ਆਖ ਕੇ ਉਹਨਾਂ ਨੂੰ ਗੁੰਮਰਾਹ ਕਰਦੇ ਹਨ। ਦਿਨ ਰਾਤ ਕਿਸਮਤ ਕਰਮਾਂ ਦਾ ਵਪਾਰ ਕਰਦੇ ਹਨ। ਅੰਧਵਿਸ਼ਵਾਸ਼ਾਂ ਦੇ ਹਨੇਰੇ ਨੂੰ ਫੈਲਾਉਂਦੇ ਹਨ। ਆਪ ਸ਼ਾਹੀ ਠਾਠ ਬਾਠ ਵਾਲਾ ਜੀਵਨ ਜਿਉਂਦੇ ਹਨ ਤੇ ਲੋਕਾਂ ਨੂੰ ਮਾੜੇ ਜੀਵਨ ਪੱਧਰ ਵਿਚ ਭਾਣਾ ਮੰਨਦੇ ਹੋਏ ਸਬਰ ਨਾਲ ਜਿਉਂਣ ਦਾ ਉਪਦੇਸ਼ ਦਿੰਦੇ ਹਨ । ਲੋਕਾਂ ਨੂੰ ਸਮਾਜ ਨੂੰ ਸੁਧਾਰਨ ਦੀ ਸਿੱਖਿਆ ਦੇਣ ਦੀ ਬਜਾਏ 'ਅਗਲਾ ਜਨਮ' ਸੁਆਰਨ ਦੀ ਗੁੰਮਰਾਹ ਕੁੰਨ ਸਿੱਖਿਆ ਦਿੰਦੇ ਹਨ। ਲੋਕਾਂ ਨੂੰ ਮੋਹ, ਮਾਇਆ, ਲਾਲਚ ਤੇ ਸਭ ਸੁੱਖ ਸਹੂਲਤਾਂ ਦਾ ਤਿਆਗ ਕਰਨ ਦੀ ਸਿੱਖਿਆ ਦੇਣ ਵਾਲੇ ਆਪ ਇਹਨਾਂ ਵਿਚ ਧੁਰ ਅੰਦਰ ਤੱਕ ਡੁੱਬੇ ਹੋਏ ਹਨ। ਆਪੋ-ਆਪਦੇ ਡੇਰਿਆਂ ਵਿੱਚ ਬੈਠਕੇ ਆਪੋਂ ਆਪਣੇ ਧਰਮਾਂ ਨੂੰ ਚਲਾਉਣ ਵਾਲੇ ਇਹ ਸਾਧ ਸਮਾਜ ਵਿਚ ਪਿਛਾਂਹਖਿੱਚੂ ਕਦਰਾਂ ਕੀਮਤਾਂ ਦੀ ਸਥਾਪਨਾ ਲਈ ਯਤਨਸ਼ੀਲ ਹਨ।

ਸਾਧ ਤੇ ਸਿਆਸਤ ਇੱਕ ਦੂਸਰੇ ਦੇ ਪੂਰਕ ਹਨ। ਸਾਧ ਲੋਕਾਂ ਦੀ ਸੋਚਣ ਸ਼ਕਤੀ ਨੂੰ ਅੰਧਵਿਸ਼ਵਾਸ਼ਾਂ ਵਿੱਚ ਰੋਲ ਕੇ ਉਹਨਾਂ ਨੂੰ ਸਿਆਸਤਦਾਨਾ ਦੇ ਲੱਛੇਦਾਰ ਭਾਸ਼ਣਾਂ ਤੇ ਲੁੱਟ ਦਾ ਸ਼ਿਕਾਰ ਬਣਨ ਲਈ ਤਿਆਰ ਕਰਦੇ ਹਨ। ਲੋਕਾਂ ਦੀ ਅਗਿਆਨਤਾ ਤੇ ਅੰਨੀ ਸ਼ਰਧਾਂ ਨੂੰ ਸਿਆਸਤਦਾਨਾਂ ਦੇ ਵੋਟ ਬੈਂਕ ਵਿਚ ਤਬਦੀਲ ਕਰਕੇ ਕੁਰਸੀ ਤੱਕ ਪਹੁੰਚਣ ਲਈ ਰਾਹ ਪੱਧਰਾ ਕਰਦੇ ਹਨ। ਇਸੇ ਲਈ ਸਿਆਸੀ ਨੇਤਾ ਸਾਧਾਂ ਦੇ ਡੇਰਿਆਂ ਤੇ ਜਾ ਕੇ ਨੱਕ ਰਗੜਦੇ ਹਨ। ਸਾਧਾਂ ਤੋਂ ਉਹਨਾਂ ਦੇ ਸ਼ਰਧਾਲੂਆਂ ਰੂਪੀ ਵੋਟਾਂ ਦੀ ਭੀਖ ਮੰਗਦੇ ਹਨ। ਰਾਸ਼ਟਰਪਤੀ ਤੋਂ ਲੈ ਕੇ ਸੂਬੇ ਦੇ ਮੁੱਖ ਮੰਤਰੀ ਤੱਕ ਸਭ ਸਿਆਸਤਦਾਨ ਸਾਧਾਂ ਦੀ ਹਾਜਰੀ ਭਰਦੇ ਹਨ, ਉਹਨਾਂ ਦੀ ਪ੍ਰਸੰਸਾ ਦੇ ਪੁਲ ਬੰਨ੍ਹਦੇ ਹਨ। ਭਾਵੇਂ ਸਾਧ ਤੇ ਉਹਨਾਂ ਦੇ ਸ਼ਰਧਾਲੂ ਲੱਖ ਦਾਅਵੇ ਕਰਨ ਕਿ ਉਹਨਾਂ ਦਾ ਸਿਆਸਤ ਨਾਲ ਕੋਈ ਸਬੰਧ ਨਹੀਂ ਹੈ ਪਰ ਵੋਟਾਂ ਦੇ ਸਮੇਂ ਸੱਚ ਸਾਹਮਣੇ ਆ ਹੀ ਜਾਂਦਾ ਹੈ। ਸਾਧਾਂ ਵੱਲੋਂ ਆਪਣੇ ਸ਼ਰਧਾਲੂਆਂ ਲਈ ਕੀਤਾ ਇਸ਼ਾਰਾ ਹੀ ਕਾਫੀ ਹੁੰਦਾ ਹੈ। ਐਤਕੀਂ ਵੀ ਹੋਇਆ ਹੈ ਜਦ ਲਾਈਲੱਗ ਸ਼ਰਧਾਲੂਆਂ ਨੇ ਆਪਣੇ 'ਸੰਤਾਂ' ਦੇ ਇਸ਼ਾਰੇ ਤੇ ਸਿਆਸੀ ਪਾਰਟੀਆਂ ਦੀ ਖੁੱਲ੍ਹ ਕੇ ਹਮਾਇਤ ਕੀਤੀ ਹੈ। ਹੁਣ ਕੁਰਸੀਆਂ ਤੇ ਬੈਠਣ ਵਾਲੇ ਸਿਆਸੀ ਨੇਤਾਵਾਂ ਵੱਲੋਂ 'ਸੰਤਾਂ' ਦੇ ਡੇਰਿਆਂ ਦੀ ਹਾਜਰੀ ਭਰਕੇ ਤੇ ਉਹਨਾਂ ਨੂੰ ਸੁਰੱਖਿਆ ਛੱਤਰੀ ਬਖ਼ਸ਼ ਕੇ ਆਪਸੀ ਰਿਸ਼ਤੇ ਵਿਚ ਵਿਸ਼ਵਾਸ਼ ਪ੍ਰਗਟਾਇਆ ਜਾਵੇਗਾ। ਦੋਹਾਂ ਦਾ ਇਕ ਦੂਸਰੇ ਨਾਲ ਗੂੜ੍ਹਾ ਰਿਸ਼ਤਾ ਹੈ। ਦੋਹਾਂ ਦਾ ਸ਼ਿਕਾਰ ਭੋਲੇ-ਭਾਲੇ ਲੋਕ ਹਨ। ਪਹਿਲਾ ਲੋਕਾਂ ਨੂੰ ਅਗਲੇ ਜਨਮ ਰੂਪੀ 'ਸਵਰਗ' ਵਿੱਚ ਭੇਜਣ ਦਾ ਲਾਰਾ ਲਾਉਂਦਾ ਹੈ ਤੇ ਦੂਸਰਾ ਇਸ ਧਰਤੀ ਨੂੰ ਸਵਰਗ ਬਣਾਉਣ ਦੇ ਬਿਨਾਂ ਸਿਰ ਪੈਰ ਸੁਪਨੇ ਦਿਖਾਉਂਦਾ ਹੈ। ਦੋਹਾਂ ਦਾ ਅਜਿਹਾ ਆਪਸੀ ਰਿਸ਼ਤਾ ਸਮਾਜ ਲਈ ਬਹੁਤ ਖਤਰਨਾਕ ਹੈ। ਦੋਵੇਂ ਧਿਰਾਂ ਲੋਕਾਂ ਦਾ ਅਗਿਆਨਤਾ ਤੇ ਲਾਈਲੱਗਤਾ ਸਹਾਰੇ ਆਪਣਾ ਸੁਆਰਥ ਸਿੱਧ ਕਰਕੇ ਵੀ ਚੰਗਾ 'ਮਾਣ-ਤਾਣ' ਹਾਸਲ ਕਰਦੀਆਂ ਹਨ। ਤਰਕਸ਼ੀਲ ਨਜ਼ਰੀਆ ਹੀ ਸਾਧ ਤੇ ਸਿਆਸਤ ਦੀ ਅਸਲੀਅਤ ਸਪੱਸ਼ਟ ਕਰਦਾ ਹੈ। ਇਸ ਨਜ਼ਰੀਏ ਨਾਲ ਹੀ ਲੋਕ ਮਨਾਂ ਉਪਰ ਪਿਆ ਪਰਦਾ ਦੂਰ ਹੋ ਸਕਦਾ ਹੈ। ਤਰਕਸ਼ੀਲ ਸੋਚ ਦੇ ਵਧ ਰਹੇ ਅਸਰ ਕਾਰਣ ਅਖੌਤੀ ਸੰਤਾਂ ਨੇ ਤਰਕਸ਼ੀਲਾ ਦਾ ਵਿਰੋਧ ਕਰਨਾ ਵੀ ਆਰੰਭ ਕਰ ਦਿੱਤਾ ਹੈ। ਲਾਈਲੱਗ ਸ਼ਰਧਾਲੂਆਂ ਨੇ ਆਪਦੇ ਮਾਲਕਾਂ ਦੀ ਸ਼ਹਿ ਤੇ ਤਰਕਸ਼ੀਲ ਸੋਚ ਤੇ ਪਹਿਰਾ ਦੇਣ ਵਾਲੇ ਲੇਖਕਾਂ ਨੂੰ ਡਰਾਉਣ-ਧਮਕਾਉਣ ਦੀਆਂ ਇੱਕਾ-ਦੁਕਾ ਘਟਨਾਵਾਂ ਵੀ ਕੀਤੀਆਂ ਹਨ। ਇਹ ਉਹਨਾਂ ਦੇ ਪਿਛਾਂਹ ਖਿੱਚੂ ਫਲਸਫੇ ਦੀ ਹਾਰ ਦੀ ਨਿਸ਼ਾਨੀ ਹੈ। ਸੱਚ ਕਦੇ ਨਹੀਂ ਹਾਰਦਾ ਤੇ ਨਾ ਹੀ ਸੱਚ ਨੂੰ ਬਹੁਤਾ ਚਿਰ ਦਬਾ ਕੇ ਰੱਖਿਆ ਜਾ ਸਕਦਾ ਹੈ। ਅੰਧਵਿਸ਼ਵਾਸ਼ਾਂ ਤੇ ਗਲਤ ਕਦਰਾਂ ਕੀਮਤਾਂ ਦੇ ਪਹਿਰੇਦਾਰਾ ਦੀ ਹਾਰ ਲਾਜ਼ਮੀ ਹੈ। ਜਦੋਂ ਤਰਕ ਦੀ ਰੌਸ਼ਨੀ ਨਾਲ ਕਿਸਮਤ-ਕਰਮਾਂ ਦੇ ਵੇਲਾ ਵਿਹਾ ਚੁੱਕੇ ਫਲਸਫੇ ਦਾ ਹਨੇਰਾ ਦੂਰ ਹੋਵੇਗਾ ਤਾਂ ਲੋਕ ਆਪਣੀ ਕਿਸਮਤ ਆਪ ਘੜਨਗੇ, ਆਪਣਾ ਸਵਰਗ ਖੁਦ ਸਿਰਜਣਗੇ। ਉਦੋਂ ਉਹਨ੍ਹਾਂ ਨੂੰ ਅਖੌਤੀ ਸਾਧ-ਸੰਤ ਤੇ ਉਹਨਾਂ ਦੇ 'ਅੰਗ ਰੱਖਿਅਕ' ਸਿਆਸਤਦਾਨ ਆਪਣਾ ਸ਼ਿਕਾਰ ਨਹੀਂ ਬਣਾ ਸਕਣਗੇ।

---0---

ਸਫਾ 28 ਦਾ ਬਾਕੀ

## ਬਾਰਵਾਂ ਇਜਲਾਸ

ਇਜਲਾਸ ਵਿੱਚ ਪਾਸ ਕੀਤੇ ਗਏ ਮਤਿਆ ਰਾਂਹੀ ਜਥੇਦਾਰ ਗੁਰਚਰਨ ਸਿੰਘ ਟੌਹੜਾ ਵਲੋਂ ਇਨਕਲਾਬੀ ਨਾਟਕਾਂ ਉਪਰ ਪਾਬੰਦੀ ਦੀਆਂ ਧਮਕੀਆਂ ਦੇਣ ਦੀ ਸਖਤ ਸ਼ਬਦਾਂ 'ਚ ਨਿੰਦਾ ਕੀਤੀ। ਸਰਕਾਰੀ ਕਾਗਜ਼ਾਂ ਧਰਮ ਤੇ ਜਾਤ ਦਾ ਖਾਨਾ ਬੰਦ ਕਰਨ ਦੀ ਮੰਗ ਕੀਤੀ ਗਈ। ਦੂਰਦਰਸ਼ਨ ਤੋਂ ਗੈਰ-ਵਿਗਿਆਨਕ ਪ੍ਰਸਾਰਨ ਦੀ ਥਾਂ ਤੇ ਵਿਗਿਆਨਕ ਪ੍ਰੋਗਰਾਮਾਂ ਨੂੰ ਪਹਿਲ ਦੇਣ ਦੀ ਮੰਗ ਕੀਤੀ ਗਈ।

----0----

# ਕਾਲੇ ਸ਼ੀਸ਼ਿਆਂ ਵਾਲੀਆਂ ਕਾਰਾਂ ਦੇ ਸੁਪਨੇ ਲੈਂਦਾ ਅਖੌਤੀ ਬਾਬਾ ਬੰਤਾ ਹਵਾਲਾਤ ਪਹੁੰਚਿਆ।

ਪਰਮਵੇਦ

ਅੱਜ ਦੇ ਵਿਗਿਆਨਕ ਯੁੱਗ ਵਿਚ ਵੀ ਬਹੁਤ ਸਾਰੀਆਂ ਗੈਰ-ਵਿਗਿਆਨਕ, ਦਿਲ ਕੰਬਾਊ, ਦਰਦਨਾਕ, ਗੂੜ ਅੰਧਵਿਸ਼ਵਾਸ਼ੀ ਘਟਨਾਵਾਂ ਵਾਪਾਰ ਜਾਂਦੀਆਂ ਹਨ। ਪਿਛਲੇ ਸਮਿਆਂ ਵਿੱਚ ਬਲੀ ਦੇਣ ਦੀਆਂ ਬਹੁਤ ਸਾਰੀਆਂ ਘਟਨਾਵਾਂ ਵਾਪਰਦੀਆਂ ਸਨ ਤੇ ਸਤੀ ਪ੍ਰਥਾ ਤਾਂ ਆਮ ਸੀ। ਇਹ ਸਾਰੀਆਂ ਰਸਮਾਂ ਹੈਵਾਨ/ਸੈਤਾਨ ਦੇ ਰੂਪ ਵਿਚ ਵਿਚਰਦੇ ਮਨੁੱਖਾਂ ਨੇ ਬਣਾਈਆਂ ਹਨ ਪਰ ਜੇ ਅੱਜ ਦੇ ਵਿਗਿਆਨਕ ਯੁੱਗ ਵਿਚ ਕੋਈ ਬਲੀ ਦੇਣ ਦੀ ਘਟਨਾ ਵਾਪਰੇ ਤਾਂ ਬੜੀ ਅਜੀਬ ਲੱਗਦੀ ਹੈ। ਪਰ ਅਜਿਹੀਆਂ ਘਟਨਾਵਾਂ ਵਾਪਰ ਹੀ ਜਾਂਦੀਆਂ ਹਨ। ਭੋਲੇ ਭਾਲੇ ਅਨਪੜ੍ਹ ਅੰਧ ਵਿਸ਼ਵਾਸ਼ੀ ਲੋਕ ਇਹਨਾਂ ਸੈਤਾਨਾਂ ਦੀਆ ਚਲਾਕੀਆਂ ਵਿੱਚ ਆ ਜਾਂਦੇ ਹਨ ਤੇ ਚੌਰਾਸੀ ਦੇ ਚੱਕਰ ਵਿੱਚੋਂ ਕੱਢਣ ਜਾਂ ਸੱਚਖੰਡ ਪਹੁੰਚਣ ਦੇ ਧਰਵਾਸ ਹੇਠ ਮੌਤ ਦੇ ਫੁਰਮਾਨ ਵੀ ਸਵੀਕਾਰ ਲਏ ਜਾਂਦੇ ਹਨ। ਅਜਿਹੀ ਹੀ ਲੂੰ ਕੰਡੇ ਖੜੇ ਕਰਨ ਵਾਲੀ ਦਰਦਨਾਕ, ਅੰਧਵਿਸ਼ਵਾਸ਼ੀ ਘਟਨਾ ਜਨਵਰੀ 98 ਵਿਚ ਸੰਗਰੂਰ ਜਿਲੇ ਦੀ ਮੂਣਕ ਤਹਿਸੀਲ ਦੇ ਪਿੰਡ ਬਿਸ਼ਨਪੁਰਾ ਖੋਖਰ ਵਿਖੇ ਵਾਪਰੀ ਜੋ ਇਸ ਤਰ੍ਹਾਂ ਹੈ :-

ਮਾਨਸਾ ਜਿਲ੍ਹੇ ਦੀ ਮੰਡੀ ਬਰੇਟਾ ਲਾਗਲੇ ਪਿੰਡ ਖਡਾਲਾ ਵਿਖੇ ਦੋ ਸਕੇ ਭਰਾ ਨਿਹਾਲ ਸਿੰਘ ਤੇ ਅਮਰ ਸਿੰਘ ਰਹਿੰਦੇ ਸਨ। ਕਾਫੀ ਸਮਾਂ ਪਹਿਲਾ ਪਿੰਡ ਬਿਸ਼ਨਪੁਰਾ ਖੋਖਰ ਵਿਖੇ ਜ਼ਮੀਨ ਲੈ ਲਈ। ਨਿਹਾਲ ਸਿੰਘ ਆਪਣੇ ਦੋ ਵਿਆਹੇ ਲੜਕਿਆਂ ਸਾਈ ਸਿੰਘ ਅਤੇ ਰਾਮ ਸਿੰਘ ਨਾਲਆਪਣੇ ਖੇਤਾਂ ਵਿੱਚ ਬਣਾਏ ਮਕਾਨ ਵਿਚ ਰਹਿੰਦਾ ਹੈ। ਚੰਗੀ ਜਮੀਨ ਦਾ ਮਾਲਕ ਹੈ। ਮ੍ਰਿਤਕ ਅਮਰ ਸਿਘ ਦੇ ਚਾਰ ਲੜਕਿਆਂ ਵਿੱਚੋਂ ਇਕ ਲੜਕਾ ਕੁਆਰਾ ਹੀ ਮਰ ਗਿਆ ਸੀ ਤੇ ਬਾਕੀ ਤਿੰਨਾਂ ਵਿੱਚੋਂ ਇਕ ਬਲਦੇਵ ਸਿੰਘ ਆਪਣੇ ਬੱਚਿਆਂ ਸਮੇਤ ਪਿੰਡ ਖੋਖਰ ਵਿਖੇ ਰਹਿੰਦਾ ਹੈ। ਬਾਕੀ ਦੋਹਾਂ ਗੁਰਨਾਮ ਸਿੰਘ ਆਪਣੇ ਲੜਕੇ ਬੰਤ ਸਿੰਘ ਤੇ ਜੰਟਾ ਸਿੰਘ ਤੇ ਮ੍ਰਿਤਕ ਚੰਦ ਸਿੰਘ ਦਾ ਪਰਿਵਾਰ ਖੇਤਾਂ ਵਿਚ ਰਹਿੰਦੇ ਹਨ। ਗੁਰਨਾਮ ਸਿੰਘ ਦੇ ਆਪਣੇ ਚਾਚੇ ਨਿਹਾਲ ਸਿੰਘ ਦੇ ਨਾਲ ਜ਼ਮੀਨ ਦੀ ਵੰਡ ਕਾਰਨ ਸ਼ੁਰੂ ਵਿੱਚ ਸਬੰਧੀ ਠੀਕ ਨਹੀਂ ਰਹੇ।

ਇਹ ਪਰਿਵਾਰ ਪਿੰਡ ਖਡਾਲਾਂ ਵਿਖੇ ਹੁਸ਼ਿਆਰਨਾਥ ਨਾਂ ਦੇ ਨਾਥ ਦੀ ਸਮਾਧ ਸੰਤਪੁਰੀ ਨੂੰ ਮੰਨਦੇ ਸਨ ਤੇ ਆਈ ਪੂਰਨਮਾਸੀ ਨੂੰ ਮੰਨਤਾ ਕਰਨ ਪਿੰਡ ਖਡਾਲਾਂ ਜਾਂਦੇ ਸਨ। ਨਿਹਾਲ ਸਿੰਘ ਵਿਚ ਅਕਸਰ ਹੀ ਹੁਸ਼ਿਆਰਨਾਥ ਦਾ ਅਸਰ ਪਾਉਣ ਦੀ ਗੱਲ ਦੱਸੀ ਜਾਂਦੀ ਹੈ।

ਤਿੰਨ ਕੁ ਸਾਲ ਪਹਿਲਾਂ ਗੁਰਨਾਮ ਸਿੰਘ ਦੇ ਲੜਕੇ ਬੰਤ ਸਿੰਘ ਨੇ ਆਪਦੇ ਦਾਦੇ ਦੇ ਭਰਾ ਨਿਹਾਲ ਸਿੰਘ ਦੇ ਘਰੇ ਸਵੇਰੇ ਤਿੰਨ ਕੁ ਵਜੇ ਜਾ ਕੇ ਕਿਹਾ ਕਿ ਮੈਨੂੰ ਸੰਤਪੁਰੀ ਵਾਲੇ ਬਾਬਿਆਂ ਦਾ ਹੁਕਮ ਹੋਇਆ ਹੈ ਕਿ ਹੁਣ ਉਹਨਾਂ ਦੀ ਸਮਾਧ ਇਥੇ ਹੀ ਬਣਾਈ ਜਾਵੇ ਤੇ ਉਹਨਾਂ ਤੋਂ ਬਚਨ ਲਿਆ ਕਿ ਤੁਸੀਂ ਮੇਰੇ ਕਹੇ ਮੁਤਾਬਕ ਸਭ ਕੁਝ ਕਰੋਗੇ। ਹਾਂ ਦੇ ਜਵਾਬ ਵਿਚ ਉਹਨਾਂ ਨੂੰ ਇੱਕ ਏਕੜ ਜ਼ਮੀਨ ਸਮਾਧ ਲਈ ਦੇਣ ਦਾ ਹੁਕਮ ਕੀਤਾ ਗਿਆ।

ਪਰਿਵਾਰ ਅੰਧ ਵਿਸ਼ਵਾਸ਼ੀ ਤੇ ਸੰਤਪੁਰੀ ਦਾ ਜਨੂੰਨੀ ਪੱਧਰ ਤੇ ਸ਼ਰਧਾਲੂ ਹੋਣ ਕਰਕੇ ਬੰਤ ਸਿੰਘ ਦੀਆਂ ਗੱਲਾਂ ਵਿੱਚ ਆ ਗਿਆ ਤੇ ਉਸੇ ਸਮੇਂ ਉਸ ਦੇ ਪਿੱਛੇ ਲੱਗੇ ਕੇ ਖੇਤ ਵਿਚ ਆ ਗਏ ਤੇ ਬੰਤ ਸਿੰਘ ਵਲੋਂ ਚੁਣੀ ਥਾਂ ਤੇ ਖੁਦ ਹੀ ਟੱਕ ਲਗਾ ਕੇ ਨਿਸ਼ਾਨਦੇਹੀ ਕੀਤੀ ਗਈ ਜਿਥੇ ਥੋੜ੍ਹੇ ਹੀ ਦਿਨਾਂ ਵਿੱਚ ਸਮਾਧ ਬਣਾ ਦਿੱਤੀ। ਸੰਤ ਸਿੰਘ ਦੇ ਕਹਿਣ ਤੇ ਇਥੇ ਤਲਾਬ ਵੀ ਬਣਾਇਆ ਗਿਆ ਹੌਲੀ-ਹੌਲੀ ਲੰਗਰ ਸਥਾਨ ਤੇ ਸ਼ਮਸ਼ਾਨ ਘਾਟ ਆਦਿ ਬਣ ਗਏ। ਇਸੇ ਦੌਰਾਨ ਮੰਨਤ ਮਨੌਤ ਦਾ ਕੰਮ ਨਿਹਾਲ ਸਿੰਘ ਤੋਂ ਹਟ ਕੇ ਬੰਤ ਸਿੰਘ ਨਾਲ ਜੁੜ ਗਿਆ ਤੇ ਉਸ ਦੀ ਹਰ ਗੱਲ ਪੂਰੀ ਸ਼ਰਧਾ ਨਾਲ ਸੁਣੀ ਤੇ ਮੰਨੀ ਜਾਣ ਲੱਗੀ। ਪਰਿਵਾਰ ਦੇ ਮੈਂਬਰਾਂ ਤੋਂ ਬਿਨਾਂ ਸਮਾਧ ਤੇ ਸ਼ਰਧਾਲੂ ਲੋਕਾਂ ਦੀ ਪੂਰਨਮਾਸ਼ੀ ਵਾਲੇ ਦਿਨ ਭੀੜ ਲੱਗਣੀ ਸ਼ੁਰੂ ਹੋ ਗਈ। ਸਾਲ ਵਿੱਚ ਦੋ ਪੂਰਨਮਾਸ਼ੀਆਂ ਨੂੰ ਅਖੰਡ ਪਾਠ ਵੀ ਕਰਵਾਏ ਜਾਂਦੇ।

ਜਨਵਰੀ 98 ਦੀ ਪੂਰਨਮਾਸ਼ੀ ਨੂੰ ਅਖੰਡ ਪਾਠ ਦੀ ਅਰਦਾਸ ਵਿਚ ਬੰਤ ਸਿੰਘ ਨੇ ਵਿਘਨ ਪਾਇਆ। ਸੰਗਰਾਂਦ ਵਾਲੇ ਦਿਨ ਬੰਤ ਸਿੰਘ ਨੇ ਪਰਿਵਾਰਕ/ਸ਼ਰੀਕੇ ਦੇ ਮੈਂਬਰਾਂ ਦੀ ਅਗਿਆਨਤਾ ਤੇ ਅੰਨ੍ਹੀ ਸ਼ਰਧਾ ਦਾ ਫਾਇਦਾ ਉਠਾਉਂਦਿਆਂ ਆਪਣੀ ਲਾਲਸਾ ਤੇ ਸਾਜਿਸ਼ ਤਹਿਤ ਇਸ ਦਿਨ ਸਮਾਧ ਤੇ ਜੁੜੇ ਸ਼ਰੀਕੇ ਦੇ ਮਰਦ ਔਰਤਾਂ ਨੂੰ ਕਿਹਾ ਕਿ ਸੰਤਪੁਰੀ ਵਾਲਾ ਬਾਬਾ ਸਰਖੰਡ ਚਲਾ ਗਿਆ ਹੈ ਤੇ ਗੱਦੀ ਮੈਨੂੰ ਸੌਂਪ ਗਿਆ ਹੈ। ਅੱਜ ਤੋਂ ਤੁਸੀਂ ਮੇਰੀ ਮੰਨਤ ਕਰਨੀ ਹੈ, ਜੋ ਮੇਰੇ ਬੋਲਾਂ/ਵਾਕਾਂ/ਹੁਕਮਾਂ ਨੂੰ ਮੋੜੇਗਾ ਉਹ ਭਸਮ ਹੋ ਜਾਵੇਗਾ। ਇਸ ਸਮੇਂ ਉਸ ਨੇ ਚੋਲਾ ਵੀ ਪਹਿਨਿਆ। 14 ਜਨਵਰੀ ਤੋਂ ਲੈ ਕੇ ਹਫਤਾ ਭਰ ਨਿਹਾਲ ਸਿੰਘ ਤੇ ਚੰਦ ਸਿੰਘ ਦੇ ਪਰਿਵਾਰਕ ਮੈਂਬਰਾਂ ਨੂੰ ਕੁੱਟਿਆ ਮਾਰਿਆ ਅਨੀਂਦਰੇ ਤੇ ਭੁੱਖੇ ਰੱਖਿਆ ਗਿਆ, ਕੇਸ ਕੱਟ ਦਿੱਤੇ, ਮੱਝਾਂ-ਗਾਵਾਂ ਖੁੱਲ੍ਹੀਆ ਛਡਵਾ ਦਿੱਤੀਆਂ, ਗਊਸ਼ਾਲਾ ਬਣਾਉਣ ਲਈ ਫਸਲ ਵਾਹ ਦਿੱਤੀ, ਪਰ ਆਪਣੇ ਪਿਤਾ ਅਤੇ ਭਰਾ ਨੂੰ ਵੱਖ ਵੱਖ ਪਦਵੀਆਂ ਸੌਂਪ ਦਿੱਤੀਆ। ਇਸ ਸਮੇਂ ਪ੍ਰਸ਼ਾਦ ਦੇ ਰੂਪ ਵਿਚ ਨਸ਼ੀਲੀਆ ਵਸਤੂਆਂ ਵੱਖ ਵੱਖ ਢੰਗ ਤਰੀਕਿਆਂ ਨਾਲ ਅੰਮ੍ਰਿਤ ਕਹਿ ਕੇ ਖੁਆਈਆਂ, ਪਿਆਈਆਂ ਗਈਆਂ ਅਜਿਹੀ ਹੀ ਅਰਧ ਬੇਹੋਸ਼ੀ ਤੇ ਸ਼ਰਧਾ ਭਰੀ ਹਾਲਤ ਵਿੱਚ ਥੋਕ ਵਿਚ ਚਿੱਟਾ ਕੱਪੜਾ ਭਾਂਡੇ ਆਦਿ ਖਰੀਦੇ ਗਏ। ਸਾਰੇ ਪਰਿਵਾਰਾਂ ਨੂੰ ਸੋਨਾ ਤੇ ਪੈਸਾ ਲਿਆ ਕੇ ਬਾਬੇ ਦੇ ਦਰਬਾਰ ਪੇਸ਼ ਕਰਨ ਦੇ ਹੁਕਮ ਚਾੜੇ ਗਏ।

ਇਸ ਸਮੇਂ ਦੌਰਾਨ ਇਥੇ ਅਜਿਹੀਆਂ ਹਰਕਤਾਂ ਵੀ ਕੀਤੀਆਂ ਜੋ ਇਥੇ ਲਿਖਣਯੋਗ ਨਹੀਂ। ਮਰਦ,ਔਰਤਾਂ ਬੱਚਿਆਂ ਦੇ ਬਲੇਡ ਮਾਰ ਕੇ ਖੂਨ ਕਢਵਾਇਆ ਤੇ ਆਪਣੇ ਚੋਲੇ ਦੇ ਲਗਵਾਇਆ ਗਿਆ।

ਇਕ ਰਾਤ ਨਿਹਾਲ ਸਿੰਘ ਦੇ ਲੜਕੇ ਰਾਮ ਸਿੰਘ ਨੂੰ ਠੰਡੇ ਪਾਣੀ ਵਿਚ ਨਹਾ ਕੇ ਕੁੱਟ ਮਾਰਕੇ ਰਜਾਈ ਵਿੱਚ ਪਾ ਦਿੱਤਾ ਤੇ



ਬਾਕੀ ਮਰਦਾਂ ਨੂੰ ਗੁਆਂਢੀ ਪਿੰਡਾਂ ਵਿੱਚ ਇਹ ਕਹਿਣ ਲਈ ਭੇਜ ਦਿੱਤਾ ਕਿ 'ਰਾਮ ਸਿੰਘ ਮਿਰਤੂ ਹੋ ਗਿਆ ਹੈ। ਖ਼ਬਰ ਸੁਣਦੇ ਸਾਰ ਪਿੰਡ ਖੋਖਰ ਸਮੇਤ ਗੁਆਂਢੀ ਪਿੰਡਾਂ ਦੇ ਲੋਕ ਸਮਾਧ ਦੇ ਬਾਹਰ ਇਕੱਠੇ ਹੋ ਗਏ। ਖੋਖਰ ਦੇ ਸਰਪੰਚ ਸਮੇਤ ਦੋ ਵਿਅਕਤੀ ਸਮਾਧ ਅੰਦਰ ਗਏ ਪਰ ਉਹਨਾਂ ਨਾਲ ਬੁਰਾ ਸਲੂਕ ਕੀਤਾ ਗਿਆ ਇਹ ਗੱਲ ਧਿਆਨ ਦੇਣ ਯੋਗ ਹੈ ਕਿ ਮੋਹਤਬਰ ਵਿਅਕਤੀ ਵੀ ਅਖੌਤੀ ਬਾਬੇ ਬੰਤ ਸਿੰਘ ਦੀ ਕੁੱਟਮਾਰ ਤੇ ਗਾਲੀ ਗਲੋਚ ਅਗਿਆਨਤਾ ਵਸ ਸਹਿੰਦੇ ਰਹੇ। ਕੁਝ ਸਮੇਂ ਬਾਅਦ ਬੰਤ ਸਿੰਘ ਨੇ ਕਿਹਾ ਕਿ 'ਮੈਂ ਰਾਮ ਸਿੰਘ ਨੂੰ ਜੀਵਿਤ ਕਰ ਲਿਆ ਹੈ ਤੇ ਉਸ ਤੋਂ ਦੇਗ ਵਰਤਾਈ।

ਅਗਲੀ ਰਾਤ ਬੰਤ ਸਿੰਘ ਨੇ ਸ਼ਰੀਕੇ ਦੇ ਮੈਂਬਰਾਂ ਨੂੰ ਨਸ਼ਈ ਹਾਲਤ ਵਿਚ ਲਿਆ ਕੇ ਬਹੁਤ ਕੁੱਟਿਆ, ਉਸ ਦੀ ਦਾਦੀ ਨੇ ਜਦ ਕਿਹਾ ਕਿ ਇਹ ਸਾਡਾ ਬਾਬਾ ਤਾਂ ਲੱਗਦਾ ਨਹੀਂ ਤਾਂ ਦਾਦੀ ਦੀ ਕਹੀ ਗੱਲ ਤੇ ਉਸ ਨੇ ਆਪਣੇ ਭਰਾ ਜੰਟੇ ਰਾਹੀ ਦਾਦੀ ਨੂੰ ਵਹਿੰਦੀ ਭਾਖੜਾ ਨਹਿਰ ਵਿੱਚ ਰੁੜ੍ਹਾ ਦਿੱਤਾ ਤੇ ਕਿਹਾ, 'ਮਾਈ ਸੱਚਖੰਡ ਜਾ ਰਹੀ ਹੈ।' ਇਸ ਤੋਂ ਬਾਅਦ ਮੱਘਰ ਸਿੰਘ ਦੀ ਘਰ ਵਾਲੀ ਭੱਜ ਕੇ ਨੰਗੇ ਸਿਰ ਸਮਾਧ ਤੋਂ ਆਪਣੇ ਪਤਿਔਹਰੇ ਬਲਦੇਵ ਸਿੰਘ ਦੇ ਘਰ ਪਹੁੰਚੀ ਤੇ ਸਾਰੀ ਖਬਰ ਦਿੱਤੀ। ਬਲਦੇਵ ਸਿੰਘ ਪਿੰਡ ਦੇ ਬਹੁਤ ਸਾਰੇ ਬੰਦਿਆਂ ਸਮੇਤ ਸਮਾਧ ਤੇ ਪਹੁੰਚਿਆ ਇਸ ਸਮੇਂ ਬੰਤ ਸਿੰਘ ਬੰਦ ਕਮਰੇ ਵਿਚ ਅਗੂੰਠੇ ਉਂਗਲ ਨਾਸ਼ਾਂ ਵਿਚ ਤੁੰਨ ਕੇ ਤੇ ਗਲ ਪਰਨੇ ਨਾਲ ਘੁੱਟ ਕੇ ਸਾਧਾ ਸਿੰਘ ਨੂੰ ਬੰਦ ਕਮਰੇ 'ਚ ਮਾਰਨ ਦੀ ਕੋਸ਼ਿਸ਼ ਕਰ ਰਿਹਾ ਸੀ ਪਰ ਪੰਜਾਬ ਪੁਲਿਸ ਦੇ ਇਕ ਸਾਹਸੀ ਹੌਲਦਾਰ ਦੇ ਮੋਰੀ ਵਿੱਚੋਂ ਦੀ ਦੇਖਣ ਅਤੇ ਬਲਦੇਵ ਸਿੰਘ ਦੇ ਪਿੰਡ ਵਾਲਿਆਂ ਦੀ ਮੱਦਦ ਨਾਲ ਦਰਵਾਜ਼ਾ ਤੋੜ ਕੇ ਸਾਧਾ ਸਿੰਘ ਨੂੰ ਬੰਤ ਸਿੰਘ ਦੇ ਪੰਜੇ ਵਿੱਚੋਂ ਬਚਾ ਲਿਆ ਗਿਆ। ਇਸੇ ਦੌਰਾਨ ਆਪਣੀ ਦਾਦੀ ਦੇ ਦਰੋਗ ਤੇ ਬੰਤ ਸਿੰਘ ਵੱਲੋਂ ਨਿਰਦਈ ਢੰਗ ਨਾਲ ਜ਼ਲੀਲ ਤੇ ਅਪਮਾਨਿਤ ਕੀਤਾ ਹੋਇਆ ਭੋਲਾ ਸਿੰਘ ਪੁੱਤਰ ਚੰਦ ਸਿੰਘ ਨਹਿਰ ਵਿੱਚ ਛਾਲ ਮਾਰ ਕੇ ਮੌਤ ਦੇ ਮੂੰਹ ਜਾਂ ਪਿਆ। ਬੰਤ ਸਿੰਘ ਫਿਰ ਵੀ ਕਹਿੰਦਾ ਰਿਹਾ ਇਹ ਆਪਣੇ ਆਪ ਜੀਵਿਤ ਹੋ ਕੇ ਵਾਪਸ ਆ ਜਾਣਗੇ। ਇਸ ਤੋਂ ਬਾਅਦ ਪੁਲਿਸ ਦੁਆਰਾ ਤਿੰਨ ਪਰਿਵਾਰਾਂ ਨਾਲ ਸਬੰਧਤ ਹਾਜ਼ਰ ਮਰਦ ਮੈਂਬਰਾਂ ਨੂੰ ਖਨੌਰੀ ਵਿਖੇ ਲਿਜਾਇਆ ਗਿਆ ਤੇ ਕੁਝ ਨੂੰ ਇਲਾਜ ਲਈ ਹਸਪਤਾਲ ਭੇਜਿਆ ਗਿਆ।

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਇਕਾਈ ਲਹਿਰਾਗਾਗਾ ਦੀ ਟੀਮ ਜਿਸ ਵਿਚ ਮਾਸਟਰ ਪਰਮਵੇਦ, ਹਰੀ ਸਿੰਘ,ਤਰਕ, ਨਾਮਦੇਵ ਸਿੰਘ, ਰਾਣਾ ਸਿੰਘ, ਦੇਸ ਰਾਜ, ਵਰਿੰਦਰ ਕੁਮਾਰ, ਡਾਕਟਰ ਅਵਤਾਰ ਤੇ ਤਰਸੇਮ ਭੋਲੂ ਸ਼ਾਮਲ ਸਨ। ਤਿੰਨ ਵਾਰੀ ਘਟਨਾ ਸਥਾਨ ਤੇ ਗਈ ਤੇ ਉਕਤ ਸਾਰੇ ਵਰਤਾਰੇ ਨੂੰ ਪਿੰਡ ਦੇ ਆਸ ਪਾਸ ਦੇ ਲੋਕਾਂ ਦੀ ਜੁਬਾਨੀ ਸੁਣਿਆ, ਅੱਖੀਂ ਵੇਖਿਆ ਤੇ ਵਿਚਾਰਿਆ ਜਿਸ ਤੋਂ ਹੇਠ ਲਿਖੇ ਕੁੱਝ ਤੱਥ ਸਾਹਮਣੇ ਆਏ।

ਬੰਤ ਸਿੰਘ ਨੇ ਸਮਾਧ ਲਈ ਜ਼ਮੀਨ ਵੀ ਨਿਹਾਲ ਸਿੰਘ ਤੋਂ ਛੁਡਵਾਈ, ਸਮਾਧ ਬਣਾਉਣ ਸਮੇਂ ਵੀ ਇਹਨਾਂ ਪਰਿਵਾਰਾਂ ਤੇ ਹੋਰ ਸ਼ਰਧਾਲੂਆਂ ਤੋਂ ਇਕੱਠੀ ਹੋਈ ਮਾਇਆ ਵਰਤਦਾ ਰਿਹਾ, ਟੂੰਮਾਂ ਅਤੇ ਪੈਸਾ ਵੀ ਇਹਨਾਂ ਪਰਿਵਾਰਾਂ ਤੋਂ ਹੀ ਵੱਧ ਤੋਂ ਵੱਧ ਇਕੱਤਰ ਕੀਤਾ। ਨਸ਼ੀਲੀਆਂ ਵਸਤਾਂ ਨਾਲ ਨਿਘਾਰਨ/ਮਾਰਨ ਦਾ ਨਿਸ਼ਾਨਾ ਵੀ ਇਹੋ ਪਰਿਵਾਰ ਰਹੇ। ਸਮਾਧ ਦੇ ਵਿਸਥਾਰ ਤੇ ਗਊਸ਼ਾਲਾ ਆਦਿ ਲਈ ਖੜੀ ਫਸਲ ਵੀ ਇਹਨਾਂ ਪਰਿਵਾਰਾਂ ਦੀ ਹੀ ਵਾਹੀ/ਉਜਾੜੀ ਗਈ, ਬੰਤ ਸਿੰਘ ਦੇ ਪਿਤਾ ਗੁਰਨਾਮ ਸਿੰਘ ਦੁਆਰਾ ਸ਼ਕਤੀ ਦੇ ਡਰਾਵੇ ਥੱਲੇ ਟੋਹਾਣੇ ਵਿਖੇ ਸਾਧਾ ਸਿੰਘ ਨੂੰ ਤੇਲ ਦਾ ਟੈਂਕਰ ਆਦਿ ਖਰੀਦਣ ਲਈ ਮਜ਼ਬੂਰ ਕਰਨਾ, ਕਾਰ ਖਰੀਦਣ ਲਈ ਪੈਸੇ ਸਾਧਾ ਸਿੰਘ ਦੇ ਆੜ੍ਹਤੀਏ ਤੋਂ ਮੰਗਵਾਉਣਾ, ਇਹ ਸਾਰੇ ਤੱਥ ਦਰਸਾਉਂਦੇ ਹਨ ਕਿ ਬੰਤ ਸਿੰਘ ਤੇ ਉਸ ਦਾ ਪਰਿਵਾਰ ਕਿਸੇ ਸੋਚੀ ਸਮਝੀ ਸਾਜਿਸ਼ ਤਹਿਤ ਦੂਸਰੇ ਪਰਿਵਾਰਾਂ ਦੀ ਵੱਧੋਂ ਵੱਧ ਜ਼ਮੀਨ ਸਮਾਧ ਥੱਲੇ ਲਿਆ ਕੇ ਕਾਬਜ਼ ਹੋਣ ਲਈ ਉਹਨਾਂ ਪਰਿਵਾਰਾਂ ਨੂੰ ਖਿੰਡਾਉਣ/ਖਤਮ ਕਰਨ ਤੇ ਯਤਨਾਂ ਵਿਚ ਸਨ। ਜਿਵੇਂ ਕਿ ਸਾਧਾ ਸਿੰਘ ਨੂੰ ਰੇਲ ਗੱਡੀ ਦੇ ਆਉਂਦੇ ਸਮੇਂ ਟਰੈਕਟਰ ਸਮੇਤ ਰੇਲ ਲਾਇਨ ਤੇ ਖੜੇ ਕਰਨ ਲਈ ਤਿਆਰ ਕਰਨਾ ਆਦਿ।

ਉਕਤ ਪਰਿਵਾਰਾਂ ਨੂੰ ਅੰਧਵਿਸ਼ਵਾਸ਼ ਤੇ ਅੰਨੀ ਸ਼ਰਧਾ ਦੀ ਪਾਨ ਚਾੜ ਕੇ ਆਪਣੇ ਸੁਪਨੇ ਸਾਕਾਰ ਕਰਨ ਹਿੱਤ ਬੰਤ ਸਿੰਘ ਕਹਿੰਦਾ ਕਿ ਤੁਸੀਂ ਲੱਖਾਂ ਰੁਪਏ ਦੀ ਕੀ ਫਿਕਰ ਕਰਦੇ ਹੋ ਇਥੇ ਕਰੋੜਾਂ ਬੰਦੇ ਆਇਆ ਕਰਨਗੇ ਤੇ ਬਾਬਿਆਂ ਦੀ ਸਵਾਰੀ ਲਈ ਅੱਗੇ ਪਿੱਛੇ ਕਾਰਾਂ ਦੇ ਕਾਫਲੇ ਚੱਲਿਆ ਕਰਨਗੇ। ਜਿਸ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਬੰਤ ਸਿੰਘ ਹੋਰਨਾਂ ਡੇਰਿਆਂ ਦੇ ਮੁੱਖੀਆ ਵਾਂਗ ਵੱਡੇ ਵੱਡੇ ਅਡੰਬਰ ਕਰਨ ਦੇ ਸੁਪਨੇ ਮਨ ਵਿਚ ਸਮੋਈ ਬੈਠਾ ਸੀ ਜਿਸ ਕਰਕੇ ਉਸ ਨੇ ਇਹ ਸਾਰਾ ਢੌਂਗ ਰਚਿਆ ਤੇ ਪਹਿਲੇ ਮਾਨਤਾ ਵਾਲੇ ਬਾਬੇ ਦੀ ਥਾਂ ਖੁਦ ਗੱਦੀ ਬਹਿ ਕੇ ਆਪਣੇ ਐਸ਼ੋ ਇਸ਼ਰਤ ਲਈ ਵੱਡੀ ਜਾਇਦਾਦ ਜੋੜਨੀ ਚਾਹੀ।

ਨਿਹਾਲ ਸਿੰਘ ਦੇ ਨਜ਼ਦੀਕੀ ਰਿਸ਼ਤੇਦਾਰ ਜਰਨੈਲ ਸਿੰਘ ਦੁਆਰਾ ਕੇਸ ਦਾਇਰ ਕਰਨ ਤੇ ਬੰਤ ਸਿੰਘ, ਉਸ ਦੇ ਭਰਾ ਜੰਟਾ ਸਿੰਘ ਤੇ ਪਿਤਾ ਗੁਰਨਾਮ ਸਿੰਘ ਨੂੰ ਰਿਹਾਸਤ ਵਿਚ ਲੈ ਲਿਆ ਹੈ। ਤਕਰਸ਼ੀਲ ਸੁਸਾਇਟੀ ਦੀ ਟੀਮ ਦੇ ਖਨੌਰੀ ਥਾਣੇ ਪਹੁੰਚਣ ਤੇ ਪਤਾ ਚੱਲਿਆ ਕਿ ਪੁਲਿਸ ਅਧਿਕਾਰੀ ਦੇ ਕਹਿਣ ਉਤੇ ਕਿ ਇਹ ਸਭ ਕੁਝ ਕਿਵੇਂ ਕਰਦਾ ਸੀ ਤਾਂ ਬੰਤ ਸਿੰਘ ਨੇ ਕਿਹਾ 'ਮੈਂ ਕਰਕੇ ਦਿਖਾ ਤਾਂ ਸਕਦਾ ਹਾਂ, ਪਰ ਤੁਸੀਂ ਡਰ ਨਾ ਜਾਇਓ', ਫਿਰ ਉਸ ਨੇ ਆਪਣਾ ਉਹੀ ਰੂਪ ਧਾਰ ਕੇ ਹਵਾ ਵਿਚ ਹੱਥ ਉਲਾਰ ਕੇ, ਨਾਟਕੀ ਦ੍ਰਿਸ਼ ਪੁਲਿਸ ਨੂੰ ਦਿਖਾਇਆ ਤੇ ਹੁਣ ਪਸ਼ੇਮਾਨ ਹੁੰਦਾ ਹੈ ਮੈਂ ਤਾਂ ਕਾਲੇ ਸ਼ੀਸ਼ਿਆ ਵਾਲੀ ਵੱਡੀ ਕਾਰ ਵਿਚ ਬਹਿ ਕੇ ਕਾਫਲੇ ਵਿਚ ਵਿਚਰਨ ਦੀ ਸੋਚ ਰਿਹਾ ਸੀ ਤੇ ਮੈਨੂੰ ਕੀ ਪਤਾ ਸੀ ਕਿ ਇਹ ਗੱਡੀ (ਪੁਲਿਸ ਗੱਡੀ ਵੱਲ ਇਸ਼ਾਰਾ ਕਰਕੇ) ਮਿਲੇਗੀ।

----0----

## ਸਫਾ 25 ਦਾ ਬਾਕੀ

ਭਾਰਤ ਵਿਚਲੇ ਤਿਉਹਾਰ ਵੀ ਜਿਵੇਂ ਬਸੰਤ,ਵਿਸਾਖੀ, ਅਤੇ ਲੋਹੜੀ ਆਦਿ ਦਾ ਮੁੱਢਲਾ ਸਬੰਧ ਮੌਸਮ ਦੀ ਤਬਦੀਲੀ ਨਾਲ ਸੀ ਪਰ ਬਾਦ ਵਿੱਚ ਉਨ੍ਹਾਂ ਨਾਲ ਕੁਝ ਧਾਰਮਿਕ ਮਹੱਤਤਾ ਵਾਲੀਆਂ ਘਟਨਾਵਾਂ ਜੁੜ ਜਾਂ ਜੋੜ ਲਈਆਂ ਗਈਆਂ,ਇਸ ਤਰ੍ਹਾਂ ਇਹਨਾਂ ਤਿਉਹਾਰਾਂ ਦੀ ਮਹੱਤਤਾ ਹੋਰ ਵਧਾ ਦਿੱਤੀ।

# ਰਬ ਦੇ ਨਾਂ ਤੇ

ਗੁਰਮੀਤ ਗਰੇਵਾਲ ਅੰਬਾਲਾ

ਆਉਣ ਵਾਲੇ ਸਮੇਂ 'ਚ ਦੋ ਮੁੱਖ ਵੱਡੇ ਸਮਾਗਮ/ਯਾਤਰਾਵਾਂ ਭਾਰਤ ਵਿਚ ਹੋਣ ਜਾ ਰਹੇ ਹਨ, ਇਕ ਹਰਿਦੁਆਰ ਦਾ ਕੁੰਭ ਮੇਲਾ, ਜਿਸ ਨੂੰ ਇਸ ਸਦੀ ਦਾ ਆਖਰੀ ਕੁੰਭ ਸ਼ਨਾਨ' ਕਹਿ ਕੇ ਪ੍ਰਚਾਰਿਤ ਕੀਤਾ ਜਾ ਰਿਹਾ ਹੈ ਤੇ ਉਮੀਦ ਹੈ ਇਸ ਵਿਚ ਇਕੱਠੀ ਹੋਣ ਵਾਲੀ ਭਗਤਾਂ ਦੀ ਤਾਦਾਦ ਪਿਛੇ ਹੋਏ ਕੁੰਭ ਮੇਲੇ ਨਾਲੋਂ ਵੱਡੀ ਹੋਵੇਗੀ। ਦੂਜਾ ਹੈ, ਅਮਰਨਾਥ ਯਾਤਰਾ ਜਿਸ ਵਿੱਚ ਵੀ ਬਹੁਤ ਵੱਡੀ ਤਾਦਾਦ 'ਚ ਲੋਕਾਂ ਦੀ ਭੀੜ ਨੇ ਇਕੱਠੇ ਹੋਣਾ ਹੈ।

ਕੁੰਭ ਦੇ ਮੇਲੇ ਤੇ ਅਮਰਨਾਥ ਯਾਤਰਾਵਾਂ ਦਾ ਪਿਛਲਾ ਇਤਿਹਾਸ ਦੱਸਦਾ ਹੈ ਕਿ ਇਨ੍ਹਾਂ ਵਿੱਚ ਵੱਡੀਆ ਦੁਰਘਟਨਾਵਾਂ ਵਾਪਰੀਆਂ ਹਨ। ਪਿਛਲੇ ਵਰ੍ਹੇ ਅਮਰਨਾਥ ਯਾਤਰਾ 'ਚ ਲੱਗਭਗ 300 ਭਗਤ ਪਾਪਾਂ ਤੋਂ ਮੁਕਤ ਹੋਣ ਦੀ ਬਜਾਏ, ਜ਼ਿੰਦਗੀ ਤੋਂ ਹੀ ਮੁਕਤ ਹੋ ਗਏ ਸਨ। ਕੁੰਭ ਮੇਲਿਆਂ ਦਾ ਇਤਿਹਾਸ ਵੀ ਕੋਈ ਸੰਤੋਸ਼ਜਨਕ ਨਹੀਂ ਰਿਹਾ ਹੈ।

ਇਹੋ ਜਿਹੇ ਸਮਾਗਮਾਂ 'ਚ ਹੋਣ ਵਾਲੀਆ ਦੁਰਘਟਨਾਵਾਂ ਦੀ ਸਾਰੀ ਜਿੰਮੇਵਾਰੀ ਸਰਕਾਰ ਦੇ ਮੱਥੇ ਮੜ੍ਹ ਦਿੱਤੀ ਜਾਂਦੀ ਹੈ । ਮਾੜੇ ਪ੍ਰਬੰਧ ਇਕ ਕਾਰਣ ਹੋ ਸਕਦੇ ਹਨ, ਪਰ ਇਸ ਦੇ ਨਾਲ ਹੀ ਵੱਧ ਭੀੜ, ਪਾਪਾਂ ਤੋਂ ਮੁਕਤ ਹੋਣ ਦੀ ਕਾਹਲੀ ਵਿੱਚ ਭਗਦੜਾਂ ਹੋ ਜਾਂਦੀਆ ਹਨ ਕਿਉਂ ਕਿ ਕੁੰਭ ਵਿਚ ਇੱਕ ਖਾਸ ਸਮੇਂ 'ਚ ਹੀ ਇਸਨਾਨ ਕਰਨਾ ਹੁੰਦਾ ਹੈ।

ਅੱਜ ਵਿਗਿਆਨਕ ਯੁੱਗ ਵਿੱਚ ਵੀ ਸਾਡੇ ਸਮਾਜ ਅੰਦਰ ਘਟੀਆ ਕਰਦਾਂ ਕੀਮਤਾਂ ਮੌਜੂਦ ਹਨ, ਅੱਜ ਜਰੂਰਤਹੈ ਪਿਛਾਂਹ ਖਿੱਚੂ ਸੋਚ ਤੋਂ ਮੁਕਤ ਹੋ ਕੇ ਕਥਿਤ ਪਾਪਾਂ ਤੋਂ ਮੁਕਤੀ ਵਾਸਤੇ ਭੇਡ ਚਾਲ ਨੂੰ ਛੱਡ ਦੇਣ ਦੀ ਤੇ ਰੱਬ ਦੇ ਨਾਂ ਤੇ ਇਸ ਕਿਸਮ ਦੀਆਂ ਸਾਮੂਹਿਕ ਖੁਦ ਕਸੀਆਂ ਨੂੰ ਰੋਕਣ ਦੀ ਸਿਰਫ ਸਰਕਾਰ ਜਾਂ ਕਿਸਮਤ ਨੂੰ ਦੋਸ਼ ਦੇਣਾ ਹੀ ਕਾਫੀ ਨਹੀਂ ਹੋਵੇਗਾ।

ਪਿਛਲੇ ਕੁਝ ਸਮੇ 'ਚ ਵਾਪਰੀਆ ਦੁੱਖਦਾਈ ਘਟਨਾਵਾਂ ਤੋ ਨਸ਼ੀਅਤ ਲੈਣੀ ਚਾਹੀਦੀ ਹੈ ਅਤੇ ਇੱਕ ਵਿਚਾਰ ਕਰਨਾ ਚਾਹੀਦਾ ਹੈ ਕਿ ਰੱਬ ਨੇ ਕਦੇ ਵੀ ਇਸ ਕਿਸਮ ਦੀਆਂ ਦੁਰਘਟਨਾਵਾਂ ਨੂੰ ਰੋਕਣ ਵਿੱਚ ਕਦੇ ਵੀ ਮੱਦਦ ਨਹੀਂ ਦਿੱਤੀ । ਕੁਝ ਘਟਨਾਵਾਂ ਜਿਹੜੀਆਂ ਦੁੱਖਦਾਈ ਬਣੀਆ ਹਨ ਦਾ ਵੇਰਵਾ ਇੰਝ ਹੈ :-

1. ਪਿਛਲੇ ਵਰ੍ਹੇ ਅਮਰਨਾਥ ਤੀਰਥ ਯਾਤਰਾ 'ਚ ਲੱਗਭਗ 300 ਤਰੀਥ ਯਾਤਰੀ ਮੌਤ ਦੀ ਆਗੋਸ ਵਿੱਚ ਚਲੇ ਗਏ ਸਨ।
2. ਉੜੀਸਾ 'ਚ ਇੱਕ ਧਾਰਮਿਕ ਸਮਾਗਮ ਦੌਰਾਨ ਬਹੁਤ ਵੱਡੀ ਤਾਦਾਦਾ 'ਚ ਭਗਤ ਗਣ ਜਲ ਕੇ ਮਰ ਗਏ।
3. ਵੈਸਾਖੀ ਦੇ ਮੌਕੇ ਤੇ ਭਗਤਾਂ ਦੀ ਭਰੀ ਇਕ ਟਰਾਲੀ ਨਹਿਰ ਵਿੱਚ ਡਿੱਗ ਪਈ, ਜਿਹੜੇ ਗੁਰਦੁਆਰਾ ਆਨੰਦਪੁਰ ਵਿੱਚ ਸਮਾਗਮ 'ਚ ਸਿਰਕਤ ਕਰਨ ਜਾ ਰਹੇ ਹਨ।
4. 15 ਅਪ੍ਰੈਲ 1997 ਨੂੰ ਮਿਆਨਾ (ਸਾਊਦੀ ਅਰਬ) 'ਚ ਘੱਟੋ ਘੱਟ 343 ਯਾਤਰੀ ਜਿਨ੍ਹਾਂ ਵਿੱਚੋਂ ਲੱਗਗਭਗ 200 ਭਾਰਤੀ ਮੂਲ ਦੇ ਸਨ। ਅੱਗ ਲੱਗਣ ਦੀ ਦੁਰਘਟਨਾ ਕਰਕੇ ਬੁਰੀ ਤਰ੍ਹਾਂ ਤੜਪ ਕੇ ਮਰੇ ਹਨ ਤੇ ਕਿੰਨੇ ਹੀ ਬਹੁਤ ਜ਼ਖਮੀ ਹਾਲਤ ਵਿੱਚ ਜਿੰਦਾ ਹਨ ਅਤੇ ਦੁੱਖ ਭੋਗ ਰਹੇ ਹਨ।
5. 2 ਮਈ 1997 ਨੂੰ ਤੀਰਥ ਯਾਤਰੀਆਂ ਦੀ ਭਰੀ ਇੱਕ ਬੱਸ ਪਲਾਨੀ (ਚੰਨਈ) ਦੇ ਇਕ ਮੰਦਰ ਵਾਸਤੇ ਜਾ ਰਹੀ ਸੀ। ਜਿਹੜੀ ਪਰਮੁਅਲ ਪਹਾੜੀ ਤੋਂ ਡਿੱਗ ਪਈ ਤੇ ਲੱਗਭਗ 32 ਲੋਕ ਮਰ ਗਏ।

ਇਸ ਕਿਸਮ ਦੀ ਧਾਰਮਿਕ ਸਥਾਨਾਂ ਤੇ ਕਿੰਨੀਆਂ ਹੀ ਦੁਰਘਟਨਾਵਾਂ ਵਾਪਰਦੀਆ ਹਨ। ਕਿਧਰੇ ਵੀ ਰੱਬ ਆ ਕੇ ਮੱਦਦ ਨਹੀਂ ਕਰਦਾ। ਇਨ੍ਹਾਂ ਦੁਰਘਟਨਾਵਾਂ ਤੋਂ ਸਬਦ ਲੈ ਕੇ ਜਿਹੀਆਂ ਹੀ ਕੀਮਤੀ ਮਨੁੱਖੀ ਜਾਨਾਂ ਬਚਾਈਆਂ ਜਾਂ ਸਕਦੀਆ ਹਨ।

----0----

## ਗੀਤ

ਖੁਸ਼ਵੰਤ ਬਰਗਾੜੀ

ਬੜੇ ਚਿਰਾਂ ਦਾ ਅਕਲਾਂ ਨੂੰ ਤੂੰ ਜਿੰਦਰਾ ਲਾਇਆ ਏ,
ਫੈਲੇ ਰਸਮ ਰਿਵਾਜ਼ਾਂ ਵਿਚ ਬੜਾ ਵਕਤ ਗਵਾਇਆ ਏ,
ਹਾਲੇ ਵੀ ਤੂੰ ਬਣਜਾ ਸਿਆਣਾ, ਭੁੱਲਕੇ ਕਾਂਡਾ ਕਰਮਾਂ ਨੂੰ,
ਜੇ ਤੂੰ ਬੰਦਿਆ ਬਚਣੈ ਤਾਂ ਛੱਡਦੇ ਵਹਿਮਾਂ-ਭਰਮਾਂ ਨੂੰ

ਬੱਸ ਕਰ ਹੁਣ ਤਾਂ ਬਹੁਤ ਲੁਟ ਲਿਆ ਚੇਲਿਆ ਪੀਰਾਂ ਨੂੰ,
ਉਮਰ ਬਿਤਾਲੀ ਵੇਖਕੇ ਹੱਥ ਦੀਆਂ ਚਾਰ ਲਕੀਰਾਂ ਨੂੰ,
ਹਰ ਗੱਲ ਲਈ ਕਿਉਂ ਕੋਸੀ ਜਾਨੈਂ ਕਿਸਮਤ-ਕਰਮਾਂ ਨੂੰ,
ਜੇ ਤੂੰ ਬੰਦਿਆ ਬਚਣੈ ਤਾਂ ............................।

ਘਰ ਘਰ ਦੇ ਵਿਚ ਬਹੁਤ ਸਿਆਪੇ ਪਾਏ ਸੰਤਾਂ ਨੇ,
ਫਿਰਕਿਆਂ ਦੇ ਵਿਚ ਵੰਡਕੇ ਲੋਕ ਬੜੇ ਮਰਵਾਏ ਸੰਤਾ ਨੇ,
ਆਪਣਾ ਉੱਲੂ ਕਰਦੇ ਸਿੱਧਾ ਕਹਿਕੇ ਖਤਰਾ ਧਰਮਾਂ ਨੂੰ,
ਜੇ ਤੂੰ ਬੰਦਿਆ ਬਚਣੈ ਤਾਂ ............................।

ਹਰ ਗੱਲ ਲਈ ਕਿਉ ਪਾਂਡਿਆ ਨਾਲ ਵਿਚਾਰਾਂ ਕਰਦਾ ਏਂ,
ਜੋ ਕੁਝ ਹੱਥੀ ਆਪ ਕਮਾਵੇਂ (ਜਾਕੇ) ਚਰਨੀ ਧਰਦਾ ਏ,
ਹਰ ਡੇਰੇ ਕਿਉਂ ਟੇਕੇ ਮੱਥਾ ਵਿਹਲੜ ਸੰਤ ਬੇਸ਼ਰਮਾਂ ਨੂੰ,
ਜੇ ਤੂੰ ਬੰਦਿਆ ਬਚਣੈ ਤਾਂ ............................।

ਸਾਰੇ ਕਹਿੰਦੇ ਲੋਕ ਸਿਆਣੇ ਬੰਦਾ ਦਾਰੂ ਬੰਦੇ ਦਾ,
ਨਾਲ ਅਕਲ ਦੇ ਕਰੀਏ ਫੈਸਲਾ ਚੰਗੇ ਮੰਦੇ ਦਾ,
ਐਵੇਂ ਨਾ ਲਾਈਲਗ ਬਣਕੇ ਮੰਨੀਏ ਜਾਤਾਂ ਧਰਮਾਂ ਨੂੰ,
ਜੇ ਤੂੰ ਬੰਦਿਆ ਬਚਣੈ ਤਾਂ ............................।



# ਯਾਦਾਸ਼ਤ ਕਿਵੇਂ ਵਧਾਈਏ

ਮਨੋਵਿਗਿਆਨ

ਪਲੈਟੋਨੋਵ

ਹਰ ਸਖਸ਼ ਆਪਦੀ ਯਾਦਾਸ਼ਤ ਵਧਾਉਣੀ-ਚਾਹੇਗਾ, ਪਰ ਸਾਰਿਆਂ ਨੂੰ ਇਹ ਗੁਰ ਪਤਾ ਨਹੀਂ ਕਿ ਕਿਵੇਂ ਵਧੇਗੀ ?

ਸਭ ਤੋਂ ਪਹਿਲਾ ਅਸੂਲ ਹੈ ਕਿ ਯਾਦ ਵਧ਼ਾਉਣ ਲਈ ਤੁਹਾਨੂੰ ਆਪਣੀ ਯਾਦਾਸ਼ਤ ਵਧਾਉਣੀ ਚਾਹੀਦੀ ਹੈ। ਇਹ ਸ਼ਬਦਾਂ ਦਾ ਦੁਹਰਾਉ ਨਹੀਂ, ਇੱਥੇ ਅਨੇਕਾਂ ਵਿਅਕਤੀ ਅਜੇਹੇ ਹੋਣਗੇ, ਜਿਹੜੇ ਪਹਿਲਾ ਆਪਦੀ ਯਾਦਾਸ਼ਤ ਵਧਾਉਣਾ ਚਾਹੁੰਣਗੇ, ਬਾਅਦ ਵਿੱਚ ਇਸ ਨੂੰ ਵਰਤਣਾ। ਪਰ ਇਉਂ ਕੰਮ ਨਹੀਂ ਚਲਦਾ। ਲਗਾਤਾਰ ਅਭਿਆਸ ਅਤੇ ਯਾਦਾਸ਼ਤ ਦੀ ਵਰਤੋਂ ਅਤੇ ਯਾਦ ਕੀਤੇ ਨੂੰ ਮੰਨ ਵਿੱਚ ਚਿਤਾਰਕੇ ਅਤੇ ਫਿਰ ਯਾਦ ਵਿਚ ਸਾਂਭਦਿਆਂ, ਯਾਦਸ਼ਕਤੀ 'ਚ ਵਾਧਾ ਕੀਤਾ ਜਾ ਸਕਦਾ ਹੈ।

ਇਸ ਤੋਂ ਬਿਨ੍ਹਾਂ ਹੋਰ ਗੁਰ ਵੀ ਹੈ ਜੋ ਪਹਿਲੇ ਨੂੰ ਵਰਤਣ ਤੋਂ ਬਾਅਦ ਹੀ ਫਾਇਦੇਮੰਦ ਸਾਬਤ ਹੋ ਸਕਦੇ ਹਨ।

ਯਾਦਾਂ ਵਿਚ ਉਕਰਣ ਲਈ ਜ਼ਰੂਰੀ ਸ਼ਰਤ ਹੈ ਬਾਰੰਬਾਰਤਾ। ਇਹ ਵਿਚਾਰ ਇਕ ਪੁਰਾਣੀ ਕਹਾਵਤ 'ਚ ਇਉਂ ਪੇਸ਼ ਕੀਤਾ ਗਿਆ ਹੈ ਕਿ 'ਦੁਹਰਾਓ ਇਲਮ ਦੀ ਮਾਂ ਹੈ।' ਪਰ ਵਿਸ਼ੇਸ਼ ਤਜ਼ਰਬਿਆਂ ਨੇ ਸਿੱਧ ਕੀਤਾ ਹੈ ਹਰੇਕ ਕਿਸਮ ਦਾ ਦੁਹਰਾਉ ਚੰਗੇ ਨਤੀਜੇ ਨਹੀਂ ਕੱਢਦਾ। ਇਹ ਗ੍ਰਹਿਣਸ਼ੀਲ ਅਤੇ ਮੰਤਵ ਭਰਭੂਰ ਹੋਣਾ ਚਾਹੀਦਾ ਹੈ। ਦੁਹਰਾਇਆ ਜਾ ਰਿਹਾ ਮਸਾਲਾ ਹਰ ਵਾਰ ਨਵੇਂ ਸਿਰੇ ਤੋਂ ਪੜ ਲਿਆ ਜਾਵੇ, ਪੁਰਾਣੇ ਜਾਣੇ ਹੋਏ ਤੱਥ ਨਵਿਆਂ ਨਾਲ ਜੋੜੇ ਜਾਣ ਤਾਂ ਬੰਦਾ ਅੱਕ ਅਤੇ ਥੱਕ ਜਾਵੇਗਾ ਅਤੇ ਉਸ ਦੀ ਦਿਲਚਸਪੀ ਵਿਸ਼ੇ ਵਿੱਚੋਂ ਖਤਮ ਹੋ ਜਾਵੇਗੀ। ਜਿਵੇਂ ਪਹਿਲਾਂ ਕਿਹਾ ਹੈ ਮਸ਼ੀਨੀ ਦੁਹਰਾਉ ਇੱਕ ਗੈਰ ਉਪਜਾਊ ਰੱਟਾ ਹੈ। ਕਿਸੇ ਵੀ ਗੱਲ ਨੂੰ ਸਿੱਖਣ ਲਹੀ ਨਿਮਨਲਿਖਤ ਨੁਕਤੇ ਧਿਆਨ 'ਚ ਰੱਖਣੇ ਜਰੂਰੀ ਹਨ। ਕੁਝ ਵਿਅਕਤੀਆਂ ਲਈ ਆਥਣ ਦਾ ਵੇਲਾ, ਅਤੇ ਕਈਆਂ ਲਈ ਸਵੇਰ ਦਾ ਸਮਾਂ ਉਪਜਾਊ ਹੁੰਦਾ ਹੈ। ਦੂਜੇ ਕੰਮਾਂ ਦੇ ਨਾਲ ਨਾਲ ਦਿਨੇ ਸਿੱਖੀਆਂ ਗੱਲਾਂ ਘੱਟ ਅਸਰਦਾਇਕ ਹੁੰਦੀਆਂ ਹਨ। ਸ਼ਾਮ ਵੇਲੇ ਯਾਦ ਕਰਕੇ, ਉਸ ਨੂੰ ਤੜਕਸਾਰ ਦੁਹਰਾਉਣ ਨਾਲ ਯਾਦਸ਼ਕਤੀ ਵਧਦੀ ਹੈ।

ਸਮਝਣ ਲਈ ਸੌਖ ਵਾਸਤੇ ਵਿਸ਼ਾ ਵਸਤੂ ਦਾ ਪਹਿਲੀ ਵਾਰ ਹੌਲੀ-ਹੌਲੀ ਅਧਿਐਨ ਕਰਨਾ ਚਾਹੀਦਾ ਹੈ ਤਾਂ ਜੋ ਅੱਡ ਅੱਡ ਗੱਲਾ ਦੇ ਆਪਸੀ ਸਬੰਧਾਂ ਨੂੰ ਜੋੜਿਆ ਜਾ ਸਕੇ। ਫਿਰ ਦੂਸਰੀ ਵਾਰ ਉਸ ਨੂੰ ਕਾਹਲੀ ਵਿੱਚ ਸਿੱਖਿਆ ਜਾ ਸਕਦਾ ਹੈ। ਜੇ ਅਣਸਬੰਧਿਤ ਅਤੇ ਖਿਲਰਿਆ ਵਿਸ਼ਾ ਯਾਦ ਕਰਨਾ ਪਵੇ ਤਾਂ ਇਸ ਨੂੰ ਹਿਸਿਆਂ ਵਿੱਚ ਵੰਡ ਕੇ ਕਿਸੇ ਸਾਂਝ ਗੁਣ ਜਾ ਲੱਛਣ ਨਾਲ ਪਰੋਇਆ ਜਾਣਾ ਚਾਹੀਦਾ ਹੈ। ਉਦਾਹਰਣ ਵਜੋਂ ਜੇ ਤੇਜ਼ੀ ਨਾਲ 40 ਨਾਮ ਯਾਦ ਰੱਖਣੇ ਹੋਣ ਤਾਂ ਜਿੰਨਾ ਹੋ ਸਕੇ ਉਨ੍ਹਾਂ ਨੂੰ ਰਲਦੀਆ ਮਿਲਦੀਆ ਚਾਰ ਜਾਂ ਪੰਜ ਸ਼੍ਰੇਣੀਆਂ ਵਿਚ ਵੰਡ ਲਵੇ ਜਾਂ ਘੱਟੋ ਘੱਟ ਪਹਿਲਾਂ ਸਾਂਝਾ ਅੱਖਰ ਲੈ ਕੇ ਸ਼੍ਰੇਣੀਬਧ ਕੀਤਾ ਜਾ ਸਕਦਾ ਹੈ। ਵੱਖ ਵੱਖ ਚੀਜ਼ਾਂ ਨੂੰ ਇਕੋ ਵਿਚਾਰ ਨਾਲ ਇਕ ਵਿਸ਼ੇ ਵਿੱਚ ਪਰੋਕੇ ਵਧੀਆ ਢੰਗ ਨਾਲ ਯਾਦ ਕੀਤਾ ਜਾ ਸਕਦਾ ਹੈ। ਕਵਿਤਾਵਾਂ ਨੂੰ ਯਾਦ ਕਰਨ ਵੇਲੇ ਹਰ ਲਾਈਨ ਨੂੰ ਰੱਟਾ ਲਾਉਣ ਦੀ ਰਾਇ ਇਸੇ ਲਈ ਦਰਸੁਤ ਨਹੀਂ ਸਮਝੀ ਜਾਂਦੀ।

ਯਾਦ ਸ਼ਕਤੀ ਨੂੰ ਵਧਾਉਣ ਦੀਆਂ ਸੰਭਾਵਨਾਵਾ ਵਿੱਚ ਵਿਸ਼ੇਸ਼ ਵਿੱਧੀ ਦਾ ਸਿੱਖਣਾ ਅਤੇ ਬਕਾਇਦਗੀ ਨਾਲ ਨੋਟਸ ਬਣਾ ਕੇ ਰੱਖਣ ਦੀ ਯੋਗਤਾ ਵੀ ਜਰੂਰੀ ਹੈ। ਇਸ ਲਈ ਇਸ ਕੰਮ ਲਈ ਵਰਤੀ ਜਾਂਦੀ ਕਾਪੀ ਜਾਂ ਡਾਇਰੀ ਨੂੰ ਪੜ੍ਹੇ ਲਿਖੇ ਵਿਅਕਤੀ ਦਾ ਦੂਜਾ ਦਿਮਾਗ ਆਖਿਆ ਜਾਂਦਾ ਹੈ। ਇਹਵੀ ਯਾਦ ਰੱਖਣ ਵਾਲੀ ਗੱਲ ਹੈ ਕਿ ਜੋ ਵੀ ਚੀਜ਼ ਵਿਅਕਤੀ ਦੀ ਸਿਹਤ ਵਿੱਚ ਵਾਧਾ ਕਰਦੀ ਹੈ ਉਹ ਯਾਦਸ਼ਕਤੀ ਲਈ ਲਾਹੇਵੰਦ ਹੋਵੇਗੀ।

ਅਨੁ. ਅਵਤਾਰ ਗੋਂਦਾਰਾ

ਸਰਗਰਮੀਆਂ-ਪੇਜ਼ 31 ਦਾ ਬਾਕੀ

ਪੇਸ਼ਕਰੀ : ਰਾਮ ਸਵਰਨ ਸਿੰਘ ਤੇ ਤਰਸੇਮ ਲਾਲ

ਸਹਿਯੋਗ: ਗੁਰਮੀਤ ਸਿੰਘ, ਸ਼ਤੀਸ਼ ਗੋਇਲ, ਓਮ ਪ੍ਰਕਾਸ਼ ਸੇਖੂ, ਬਿੰਦਰ ਖਿਉ ਵਾਲੀ, ਪ੍ਰਕਾਸ਼, ਗੁਰਬਖਸ਼ ਕੁਰਾਈਵਾਲਾ

ਇਸੇ ਪਿੰਡ ਦੇ ਅਖੌਤੀ ਬਾਬੇ ਅਮਰਜੀਤ ਸਿੰਘ ਉਰਫ ਬੰਦਗੀ ਦਾਸ ਨਾਲ ਸਬੰਧਤ 'ਪਾਖੰਡ ਦਾ ਪਰਦਾ ਫਾਸ਼' ਪੋਸ਼ਟਰ ਲਗਾਏ ਗਏ ਤੇ ਪੈਫਲਿਟ ਵੀ ਵੰਡਿਆ ਗਿਆ। ਬਾਬੇ ਦਾ ਪਰਦਾ ਫਾਸ਼ ਕਰਨ ਤੋਂ ਬਾਅਦ ਪਿੰਡ ਵਿਚ ਕੀਤਾ ਗਿਆ ਇਹ ਸਫਲ ਪ੍ਰੋਗਰਾਮ ਸੀ ਜਿਸ ਵਿਚ ਮੁਕਤਸਰ-ਲੱਖੇਵਾਲੀ ਤੇ ਮਲੋਟ ਇਕਾਈਆਂ ਦਾ ਯੋਗਦਾਨ ਸੀ।

***ਮੁਕਤਸਰ ਮੇਲੇ 'ਚ ਤਰਕਸ਼ੀਲਤਾ ਦਾ ਪ੍ਰਚਾਰ :***

ਮੁਕਤਸਰ ਦੇ ਮਾਘੀ ਮੇਲੇ ਤੇ ਮੁਕਤਸਰ ਲੱਖੇਵਾਲੀ ਇਕਾਈ ਵੱਲੋ 13-14 ਤੇ 15 ਜਨਵਰੀ ਨੂੰ ਤਰਕਸ਼ੀਲ ਪੁਸਤਕਾਂ ਦੀ ਸਟਾਲ ਲਗਾ ਕੇ, ਜਾਦੂ ਟ੍ਰਿਕ ਵਿਖਾ ਕੇ ਤਰਕਸ਼ੀਲਤਾ ਦਾ ਪ੍ਰਚਾਰ ਕੀਤਾ ਗਿਆ। ਮੇਲੇ ਦੇ ਇਸ ਪ੍ਰੋਗਰਾਮ ਵਿੱਚ ਜਗਦੇਵ ਰਾਮਪੁਰਾ, ਸੰਦੀਪ ਮੰਡੀ ਲਾਧੂਕਾ ਤੇ ਰਾਜਿੰਦਰਜੀਤ ਕੋਕਟਪੂਰਾ ਨੇ ਵੀ ਸ਼ਿਰਕਤ ਕੀਤੀ। ਤਰਕਸ਼ੀਲਾਂ ਨੇ ਮੇਲੇ ਵਿੱਚ ਲੋਕਾਂ ਨੂੰ ਜਾਦੂ ਦੇ ਪ੍ਰਭਾਵਸ਼ਾਲੀ ਟ੍ਰਿਕ ਵਿਖਾ ਕੇ ਵਹਿਮਾਂ-ਭਰਮਾਂ ਨੂੰ ਤਿਆਗ ਕੇ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ। ਸਰਕਾਰੀ ਪ੍ਰਦਰਸ਼ਨੀਆ ਵਿਚ ਡਿਪਟੀ ਕਮਿਸ਼ਨਰ ਮੁਕਤਸਰ ਦੇ ਸਹਿਯੋਗ ਨਾਲ ਲਗਾਈ ਗਈ ਤਰਕਸੀਲ ਸਟਾਲ ਨੂੰ ਇਕਾਈ ਪ੍ਰਧਾਨ ਤਰਸੇਮ ਲਾਲ ਦੀ ਅਗਵਾਈ ਵਿਚ ਅਸ਼ੋਕਕੁਮਾਰ, ਜੱਗੀ ਕੁਮਾਰ, ਰਾਜੂ ਸੇਨੀ, ਗੁਰਤੇਜ ਸਿੰਘ ਤੇ ਹਰਵਿੰਦਰ ਪਾਲ ਨੇ ਬਾਖੂਬੀ ਚਲਾਇਆ। ਮੇਲੇ ਵਿਚਲੀ ਪ੍ਰਮੁੱਖ ਸਟਾਲ ਉੱਪਰ ਜਗਰੂਪ ਬਾਂਦੇਵਾਲਾ, ਬਲਵਿੰਦਰ, ਕੇ.ਸੀ. ਰੁਪਾਣਾ, ਅਸ਼ਨਵੀ, ਰਾਜਕੁਮਾਰ, ਗਣਪਤ ਰਾਮ, ਸਾਹਿਬ ਰਾਮ, ਤੇ ਰਾਮ ਸਵਰਨ ਸਿੰਘ ਦਾ ਸਰਾਹੁਣ ਯੋਗ ਸਹਿਯੋਗ ਸੀ। ਮੇਲੇ ਵਿਚ ਤਰਕਸ਼ੀਲ ਮੈਗਜ਼ੀਨ ਦੇ 74 ਸਲਾਨਾ ਚੰਦੇ, 3 ਲਾਈਫ ਮੈਂਬਰਸ਼ਿਪ ਚੰਦੇ ਕੱਟੇ ਗਏ ਤੇ ਲੱਗਭਗ 10,000 ਰੁਪਏਦਾ ਤਕਰਸ਼ੀਲ ਅਗਾਂਹਵਧੂ ਸਾਹਿਤ ਵੇਚਿਆ ਗਿਆ।

ਅਸ਼ੋਕ ਕੁਮਾਰ ਸਕੱਤਰ

# ਸਦਾਚਾਰਕ-ਨੈਤਿਕ ਕਦਰਾਂ ਕੀਮਤਾਂ ਬਨਾਮ ਧਾਰਮਿਕ ਸਿੱਖਿਆ

-ਯਸ਼ਪਾਲ

ਪਿਛਲੇ ਦਿਨੀਂ ਉਚੇਰੀ ਸਿੱਖਿਆ ਮੰਤਰੀ ਸ੍ਰੀ ਮਨਜੀਤ ਸਿੰਘ ਕਲਕੱਤਾ ਦਾ ਸੁਰਖੀ ਬਿਆਨ ਅੰਗਰੇਜ਼ੀ ਅਖ਼ਬਾਰ 'ਇੰਡੀਅਨ ਐਕਸਪ੍ਰੈਸ' ਤੇ ਹੋਰ ਅਖਬਾਰਾਂ 'ਚ ਲੱਗਿਆ ਹੈ ਕਿ 'ਧਰਮ ਨੂੰ ਸਿੱਖਿਆ ਨਾਲ ਜੋੜਿਆ ਜਾਵੇ। (Club religion with education) ਕਿਉਂ ਕਿ ਉਨ੍ਹਾਂ ਅਨੁਸਾਰ ਕੌਮੀ ਤੇ ਨੈਤਿਕ ਕਦਰਾਂ ਕੀਮਤਾਂ 'ਚ ਆਏ ਨਿਘਾਰ ਦਾ ਮੁੱਖ ਕਾਰਨ ਸਿੱਖਿਆ ਦਾ ਧਰਮ ਨਾਲੋਂ ਵੱਖ ਹੋਣਾ ਹੈ' ਇਸ ਬਿਆਨ 'ਚ ਹੀ ਉਨ੍ਹਾਂ ਨੇ ਪੰਜਾਬ ਦੇ ਸਕੂਲਾਂ ਅੰਦਰ ਧਾਰਮਿਕ ਸਿੱਖਿਆ ਸ਼ੁਰੂ ਕਰਨ ਦਾ ਸੁਝਾਅ ਵੀ ਰੱਖਿਆ ਹੈ ਕਿਉਂ ਕਿ ਉਨ੍ਹਾਂ ਅਨੁਸਾਰ ਸਿੱਖਿਆ ਧਰਮ ਨਾਲੋਂ ਟੁੱਟੀ ਹੋਈ ਨਹੀਂ ਹੋਣੀ ਚਾਹੀਦੀ। ਉਸ ਤੋਂ ਬਾਅਦ ਸਕੂਲੀ ਸਿੱਖਿਆ ਮੰਤਰੀ ਜੱਥੇਦਾਰ ਤੋਤਾ ਸਿੰਘ ਜੀ ਦਾ ਇਕ ਬਿਆਨ ਅਖਬਾਰਾਂ 'ਚ ਲੱਗਿਆ ਹੈ ਕਿ ਨੈਤਿਕਤਾ 'ਚ ਆਏ ਨਿਘਾਰਦਾ ਕਾਰਨ ਸਕੂਲਾਂ ਅੰਦਰ ਮੁੰਡੇ-ਕੁੜੀਆਂ ਦੀ ਸਹਿ-ਸਿੱਖਿਆ ਹੈ ਤੇ ਉਨ੍ਹਾਂ ਅਨੁਸਾਰ ਅੱਗੇ ਤੋਂ 8ਵੀਂ ਸ਼੍ਰੇਣੀ ਤੋਂ ਬਾਅਦ ਸਹਿ-ਸਿੱਖਿਆ ਵਾਲੇ ਸਕੂਲ ਪੰਜਾਬ ਅੰਦਰ ਨਹੀਂ ਖੋਲ੍ਹੇ ਜਾਣਗੇ। ਇਸ ਬਿਆਨ ਦਾ ਭਾਵੇਂ ਬਾਅਦ 'ਚ ਉਨ੍ਹਾਂ ਨੇ ਖੰਡਨ ਵੀ ਕੀਤਾ ਹੈ ਕਿ ਉਨ੍ਹਾਂ ਦਾ ਇਹ ਬਿਆਨ ਤੋੜ-ਮਰੋੜ ਕੇ ਲਾਇਆ ਗਿਆ ਪਰ ਉਨ੍ਹਾਂ ਨੇ ਆਪਣੇ ਖੰਡਨ ਵਿਚ ਇਹ ਜਰੂਰ ਕਿਹਾ ਹੈ ਕਿ ਇਹ ਸੁਝਾਅ ਲੋਕਾਂ ਦਾ ਹੈ ਤੇ ਵਿਚਾਰ ਅਧੀਨ ਹੈ।

**ਉਭੂਰੇ ਸੁਆਲ :-** ਸਿੱਖਿਆ ਨਾਲ ਜੁੜੇ ਮੰਤਰੀਆਂ ਦੇ ਉਕਤ ਬਿਆਨਾਂ ਨੇ ਸਿੱਖਿਆ ਖੇਤਰ ਨਾਲ ਜੁੜੇ ਉਨ੍ਹਾਂ ਵਿਦਵਾਨਾਂ ਤੇ ਸਿੱਖਿਆ ਸ਼ਾਸਤਰੀਆਂ ਅੱਗੇ ਜਿਹੜੇ ਆਧੁਨਿਕ ਸਿੱਖਆ ਦੇ ਸੰਕਲਪ ਨੂੰ ਜਮਹੂਰੀ (Democratic), ਧਰਮ ਨਿਰਪੱਖ (Secular) ਤੇ ਵਿਗਿਆਨਕ ( Scientific) ਸਿੱਖਿਆ ਨਾਲ ਜੋੜਦੇ ਹਨ, ਇਹ ਸੁਆਲ ਉਭਾਰ ਦਿੱਤਾ ਹੈ ਕਿ ਕੀ ਧਰਮ ਨਿਰਪੱਖਤਾ (Secularim) ਦਾ ਸੰਕਲਪ ਨੈਤਿਕਤਾ ਨਾਲੋਂ ਟੁੱਟਿਆ ਹੋਇਆ ਹੈ ? ਕੀ ਧਰਮ ਤੋਂ ਬਿਨਾਂ ਨੈਤਿਕਤਾ ਪੈਦਾ ਨਹੀਂ ਹੋ ਸਕਦੀ ? ਕੀ ਵਿਦਿਅਕ ਸੰਸਥਾਵਾਂ ਅੰਦਰ ਧਾਰਮਿਕ ਸਿੱਖਿਆ ਸ਼ਾਮਲ ਕਰਕੇ ਹੀ ਨੈਤਿਕ ਤੇ ਸਦਾਚਾਰਕ ਕਦਰਾਂ-ਕੀਮਤਾਂ ਦਾ ਸੰਚਾਰ ਹੋ ਸਕਦਾ ਹੈ ? ਨੈਤਿਕਤਾ ਤੇ ਸਦਾਚਾਰ ਆਪਣੇ ਆਪ ਵਿੱਚ ਕੀ ਹੈ ? ਧਰਮ ਨਿਰਪੱਖਤਾ ਦਾ ਸੰਕਲਪ ਕੀ ਹੈ? ਕੀ ਨੈਤਿਕਤਾ/ਕੌਮੀ ਨੈਤਿਕਤਾ 'ਚ ਆਈ ਗਿਰਾਵਟ ਸਮਾਜਿਕ ਜੀਵਨ ਅੰਦਰ ਜਾਂ ਸਿੱਖਿਆ ਖੇਤਰ ਅੰਦਰ ਧਰਮ ਦਾ ਤਿਆਗ ਕਰਨ ਕਰਕੇ ਹੈ ? ਕੀ ਸਦਾਚਾਰ-ਨੈਤਿਕਤਾ ਸਮੇਂ ਦੇ ਆਰਥਿਕ ਸਮਾਜਿਕ ਪ੍ਰਬੰਧ ਨਾਲੋਂ ਟੁੱਟੇ ਹੋਏ ਸ਼ਬਦ ਹਨ ? ਸਿੱਖਿਆ ਨੂੰ ਧਰਮ ਨਾਲ ਜੋੜਨ ਦੀਆਂ ਲੁਕੀਆਂ ਅਰਥ-ਸੰਭਾਵਨਾਵਾਂ ਕੀ ਹਨ ? ਅਜਿਹਾ ਸੁਝਾਅ ਦੇਣ ਵਾਲਿਆਂ ਦੇ ਲੁਕਵੇਂ ਮਨੋਰੇਥ ਕੀ ਹਨ ?

**ਧਰਮ ਨਿਰਪੱਖਤਾ ਦਾ ਵਿਗੜਿਆ ਸੰਕਪਲ :-** ਉਵੇਂ ਇਹ ਸੁਝਾਅ ਕੋਈ ਨਵਾਂ ਨਹੀਂ ਹੈ। ਇਸ ਤੋਂ ਪਹਿਲਾ ਵੀ ਸਾਡੇ ਹਾਕਮਾਂ ਤੇ ਨੀਤੀ ਘਾੜਿਆਂ ਵਲੋਂ ਸਾਡੇ ਸੰਵਿਧਾਨ ਵਿਚ ਦਰਜ ਧਰਮ ਨਿਰਪੇਖਤਾ (Secularim) ਦੇ ਸੰਕਲਪ ਦੇ ਆਪਣੇ ਹੀ ਅਰਥ ਕੱਢਕੇ ਇਸ ਨੂੰ ਸਭਨਾਂ ਧਰਮਾਂ ਦੇ ਪ੍ਰਚਾਰ ਨਾਲ ਤੇ ਨੈਤਿਕਤਾ ਨੂੰ ਧਰਮ ਨਾਲ ਰਲਗਡ ਕੀਤਾ ਜਾਂਦਾ ਰਿਹਾ ਹੈ। ਧਰਮ ਨਿਰਪੇਖਤਾ ਦੇ ਵਿਗੜੇ ਹੋਏ ਅਰਥਾਂ ਦੇ ਅਧਾਰ ਤੇ ਹੀ ਹੁਣ ਤੱਕ ਦੇ ਬਿਠਾਏ ਗਏ 1949 ਦੇ ਸ੍ਰੀ ਰਾਧਾ ਕ੍ਰਿਸ਼ਨ ਦੀ ਪ੍ਰਧਾਨਗੀ ਵਾਲੇ ਸਿੱਖਿਆ ਕਮਿਸ਼ਨ ਤੋਂ ਲੈ ਕੇ 1964-66 ਦੇ ਕੋਠਾਰੀ ਕਮਿਸ਼ਨ ਅਤੇ 1985 ਦੇ ਚਟੋਪਾਧਿਆ ਏ ਕਮਿਸ਼ਨ

ਤੱਕ, ਸਭਨਾਂ ਵੱਲੋਂ ਨੈਤਿਕ ਕਦਰਾਂ-ਕੀਮਤਾਂ ਨੂੰ ਧਾਰਮਿਕ ਕਦਰਾਂ-ਕੀਮਤਾਂ ਨਾਲ ਤੇ ਧਰਮ ਨਿਰਪੇਖਤਾ ਨੂੰ ਬਹੁਧਰਮਵਾਦ ਨਾਲ ਜੋੜ ਕੇ ਇਹ ਵਿਚਾਰ ਪੇਸ਼ ਕੀਤਾ ਜਾਂਦਾ ਰਿਹਾ ਹੈ ਕਿ ਧਰਮ ਤੋਂ ਬਿਨਾਂ ਨੈਤਿਕ ਕਦਰਾਂ-ਕੀਮਤਾਂ ਦਾ ਸੰਚਾਰ ਨਹੀਂ ਹੋ ਸਕਦਾ ਤੇ ਸਿੱਖਿਆ ਸੰਸਥਾਵਾਂ ਅੰਦਰ ਧਾਰਮਿਕ ਸਿੱਖਿਆ ਸ਼ਾਮਲ ਕਰਨ ਦਾ ਸੁਝਾਅ ਦਿੱਤਾ ਜਾਂਦਾ ਰਿਹਾ ਹੈ। ਕੋਠਾਰੀ ਕਮਿਸ਼ਨ ਨੇ ਤਾਂ 'ਸਾਰੇ ਧਰਮਾਂ ਦਾ ਸਹਿਜ ਅਧਿਐਨ' ਕਰਨ ਦਾ ਸੁਝਾਅ ਤੱਕ ਵੀ ਦਿੱਤਾ ਸੀ ਤਾਂ ਕਿ ਇਸ ਨਾਲ 'ਨੈਤਿਕ ਤੇ ਅਧਿਆਤਮਿਕ ਕਦਰਾਂ-ਕੀਮਤਾਂ ਨੂੰ ਪੈਦਾ ਕੀਤਾ ਜਾ ਸਕੇ।' ਪ੍ਰੋ: ਡੀ.ਸੀ. ਚਟੋਪਾਧਿਆ ਦੀ ਪ੍ਰਧਾਨਗੀ ਹੇਠ ਬੈਠੇ 1985 ਦੇ ਸਿੱਖਿਆ ਕਮਿਸ਼ਨ ਨੇ ਜਿਸ ਦੀ ਰਿਪੋਰਟ ਦੇ ਆਧਾਰ ਤੇ 1986 ਦੀ ਨਵੀਂ ਸਿੱਖਿਆ ਨੀਤੀ ਲਾਗੂ ਕੀਤੀ ਜਾ ਰਹੀ ਹੈ। ਜਿਸ ਰੀਪੋਰਟ ਨੂੰ ਬਹਿਸ਼ ਲਈ ਅਧਾਰਸ਼ਿਲਾ ਬਣਾਇਆ ਸੀ ਉਹ ਰਿਪੋਰਟ ਇੰਦਰਾਗਾਂਧੀ ਦੇ ਸਮੇਂ ਸਿੱਖਿਆ ਮੰਤਰਾਲੇ ਦੇ ਸਾਬਕਾ ਸਲਾਹਕਾਰ ਸ੍ਰੀ ਕੀਰਤ ਜੋਸ਼ੀ ਵੱਲੋਂ ਤਿਆਰ ਕੀਤੀ ਗਈ ਸੀ ਜਿਹੜੀ 1983 ਵਿਚ ਭਾਰਤ ਸਰਕਾਰ ਵਲੋਂ ਕਦਰਾਂ ਕੀਮਤਾਂ ਦੀ ਸੋਧ ਸਬੰਧੀ ਅਧਿਆਪਕਾਂ ਦੀ ਸਿਖਲਾਈ ਪ੍ਰੋਗਰਾਮ ਦੇ ਨਾਂ ਤੇ ਛਪਪਾਈ ਗਈ ਸੀ। ਇਸ ਜੋਸ਼ੀ ਕਮੇਟੀ ਦੀ ਰਿਪੋਰਟ ਨੇ ਬੜੇ ਹੀ ਸਪੱਸ਼ਟ ਸ਼ਬਦਾਂ ਵਿਚ ਧਰਮਨਿਰਪੇਖਤਾ ਦੇ ਸਰਬ-ਪ੍ਰਵਾਨਿਤ ਸੰਕਲਪ ਨੂੰ 'ਪੱਛਮ ਦੀ ਰੰਗਤ' ਕਹਿ ਕੇ ਇਸ ਦੇ 'ਭਾਰਤੀ ' ਅਰਥ ਕੱਢਣ ਦੇ ਯਤਨ ਕੀਤੇ ਸਨ। ਜਿਸ ਅਨੁਸਾਰ 'ਪੱਛਮੀ ਵਿਚਾਰ ਦੀ ਧਰਮ ਨਿਰਪੇਖਤਾ ਹਰ ਕਿਸਮ ਦੇ ਧਾਰਮਿਕ ਵਿਸ਼ਵਾਸ਼ ਤੇ ਪੂਜਾ ਨੂੰ ਰੱਦ ਕਰਦੀ ਹੈ ਜਦ ਕਿ ਭਾਰਤੀ ਪ੍ਰਸੰਗ ਵਿਚ ਧਰਮ ਨਿਰਪੇਖਤਾ ਦਾ ਭਾਵ ਉਹ ਵਿਸ਼ਾਲਤਾ ਹੈ, ਜਿਸ ਵਿਚ ਸਾਰੇ ਧਰਮਾਂ ਨੂੰ ਬਰਾਬਰ ਸੁਰੱਖਿਆ ਮਾਨਤਾ ਤੇ ਸਤਿਕਾਰ ਮਿਲਦਾ ਹੈ।' ਧਰਮਨਿਰਪੇਖਤਾ ਦੇ ਪਰਦੇ ਹੇਠ ਬਹੁਧਰਮਵਾਦ ਨੂੰ ਪੱਠੇ ਪਾਉਣ ਦੀ ਗੱਲ ਕਹੀ ਗਈ ਹੈ ਜਦ ਕਿ ਧਰਮ ਨਿਰਪੇਖਤਾ ਦੇ ਸਰਬ ਪ੍ਰਵਾਨਿਤ ਸੰਕਲਪ ਦਾ ਭਾਵ ਅਰਥ ਕਿਸੇ ਕਿਸਮ ਦੀ ਅਧਿਆਤਮਿਕ ਗੈਬੀ ਜਾਂ ਧਾਰਮਿਕ ਸ਼ਕਤੀ ਦੀ ਹੋਂਦ ਨੂੰ ਮਾਨਤਾ ਨਾ ਦੇਣਾ ਹੈ। ਧਰਮ ਨਿਰਪੱਖ ਰਾਜ (Secular State) ਦੇ ਸੰਕਲਪ ਦਾ ਭਾਵ ਜਨਤਕ ਜੀਵਨ ਅੰਦਰ ਧਾਰਮਿਕ ਵਿਸ਼ਵਾਸ਼ਾਂ ਨੂੰ ਰੱਦ ਕਰਨਾ ਤੇ ਇਨ੍ਹਾਂ ਨੂੰ ਨਿਰੋਲ ਨਿੱਜੀ ਇੱਛਾ ਤੱਕ ਸੀਮਤ ਰੱਖਣਾ ਹੈ ਤੇ ਧਰਮ ਨਿਰਪੱਖਤਾ ਤੇ ਜਮਹੂਰੀ ਸਿੱਖਿਆ ਦੇ ਦੋ ਪਹਿਲੂ ਹਨ। ਪਹਿਲਾ ਬਿਨਾਂ ਕਿਸੇ ਧਰਮ, ਬੋਲੀ, ਜਾਤੀ, ਫਿਰਕੇ ਤੇ ਲਿੰਗ ਦੇ ਭੇਦ ਭਾਵ ਦੇ ਹਰ ਇਕ ਨੂੰ ਉੱਚ ਪੱਧਰ ਦੀ ਸਿੱਖਿਆ ਦਾ ਅਧਿਕਾਰ ਦੇਣਾ ਤੇ ਇਸ ਖਾਤਰ ਢੁਕਵੇਂ ਹਾਲਤ ਮਹੁੱਈਆਂ ਕਰਨੇ ਦੂਜਾ, ਸਿੱਖਿਆ ਰਾਹੀਂ ਧਾਰਮਿਕ ਅੰਧ-ਵਿਸ਼ਵਾਸ਼, ਰੂੜੀਵਾਦ ਤੇ ਰਹੱਸਵਾਦ ਦੇ ਮੁਕਾਬਲੇ 'ਚ ਵਿਗਿਆਨਕ, ਧਰਮਨਿਰਪੇਖ ਤੇ ਤਰਕਸ਼ੀਲ ਸੋਚਣੀ ਵਿਕਸਤ ਕਰਨੀ ਤਾਂ ਕਿ ਵਿਅਕਤੀ ਸਮਾਜ ਅੰਦਰ ਵਿਚਰਨ ਸਮੇਂ ਸੌੜੀ-ਫਿਰਕੂ ਕੱਟੜ ਸੋਚ ਤੋਂ ਉਪਰ ਉੱਠ ਕੇ ਜਮਹੂਰੀ ਤੇ ਮਾਨਵੀ ਲੀਹਾਂ ਤੇ ਚਲ ਸਕੇ ਅਤੇ ਸਮਾਜ ਦੇ ਲੋਕ-ਪੱਖੀ ਵਿਕਾਸ ਵਿਚ ਆਪਣਾ ਰੋਲ ਨਿਭਾ ਸਕੇ।

**ਮਾਰੂ ਸਿੱਟੇ :-** ਪ੍ਰੰਤੂ ਹੁਣ ਤੱਕ ਸਾਡੇ ਹਾਕਮ ਤੇ ਨੀਤੀ ਘਾੜੇ ਧਰਮਨਿਰਪੇਖਤਾ ਦੇ ਉਕਤ ਸਹੀ ਸੰਕਲਪ ਨੂੰ ਵਿਗਾੜਕੇ ਲੋਕਾਂ ਸਾਹਮਣੇ ਪੇਸ਼ ਕਰਦੇ ਆ ਰਹੇ ਹਨ ਤੇ ਇਸ ਵਿਗੜੇ ਸੰਕਲਪ ਨੂੰ ਹੀ ਮੌਜੂਦਾ ਸਿੱਖਿਆ ਨੀਤੀ ਅੰਦਰ ਅਧਾਰ ਬਣਾਇਆ ਹੋਇਆ ਹੈ ਤੇ ਇਸੇ ਦਿਸ਼ਾ 'ਚ ਉਹ ਲਗਾਤਾਰ ਸਭਨਾਂ ਧਰਮਾਂ ਦਾ ਤੇ ਅਧਿਆਤਮਕ ਤੇ ਰੂੜੀਵਾਦੀ ਵਿਚਾਰਾਂ ਦਾ ਪ੍ਰਚਾਰ ਸਿੱਖਿਆ ਰਾਹੀਂ ਕਰਦੇ ਆ ਰਹੇ ਹਨ। ਪਾਠ ਕਰਮਾਂ ਵਿਚ ਇਸ ਦੀ ਝਲਕ ਦੇਖੀ ਜਾ ਸਕਦੀ ਹੈ ਜਿਸ ਨਾਲ ਵਿਦਿਆਰਥੀਆ ਅੰਦਰ ਨਾ ਸਿਰਫ ਅੰਧ ਵਿਸ਼ਵਾਸ਼ ਧਾਰਮਿਕ ਜਨੂੰਨ ਤੇ ਅਤਰਕਸ਼ੀਲ ਸੋਚਣੀ ਦਾ ਹੀ ਪਸਾਰਾ ਹੋਇਆ ਹੈ ਸਗੋਂ ਉਹਨਾਂ ਅੰਦਰ ਫਿਰਕੂ ਤੇ ਜਾਤੀਵਾਦੀ ਨਜ਼ਰੀਏ ਨੂੰ ਵੀ ਹੁਲਾਰਾ ਮਿਲਿਆ ਹੈ। ਸਾਡੇ ਹਾਕਮ (ਵਿਧਾਇਕਾਂ ਤੋਂ ਲੈ ਕੇ ਪ੍ਰਧਾਨ ਮੰਤਰੀ/ਰਸ਼ਟਰਪਤੀ ਤੱਕ) ਖੁਦ ਧਾਰਮਿਕ ਰਸਮਾਂ ਰਿਵਾਜ਼ਾਂ/ਹਵਨਾਂ-ਯੱਗਾਂ/ਮਹੂਰਤਾਂ/ਮੇਲਿਆਂ/ਸਮਾਗਮਾ ਦੇ ਉਦਘਾਟਨ ਕਰਨ ਜਾਂਦੇ ਹਨ, ਉਥੇ ਰੱਖੇ ਗਏ ਗੈਬੀ ਦੇਵੀ-ਦੇਵਤਿਆਂ ਨੂੰ ਪੂਜਦੇ ਹਨ ਤਰ੍ਹਾਂ ਤਰ੍ਹਾਂ ਦੇ ਬਾਬਿਆਂ/ਜੋਗੀਆ/ਤਾਂਤਰਿਕਾਂ/ਸਵਾਮੀਆਂ ਨੂੰ ਥਾਪਣਾ ਦਿੰਦੇ ਹਨ ਤੇ ਇਉਂ ਕਰਕੇ ਉਹ ਨਾਂ ਸਿਰਫ ਰਾਜ ਨੂੰ ਧਰਮ ਨਾਲੋਂ ਅਲਹਿਦਾ ਹੀ ਨਹੀਂ ਕਰਦੇ ਸਗੋਂ ਰਾਜ ਭਾਗ ਚਲਾਉਣ ਲਈ ਧਰਮ ਦੀ ਖੁੱਲ੍ਹੀ ਦਖਲ-ਅੰਦਾਜੀ ਵੀ ਕਰਦੇ ਹਨ ਤੇ ਬਹੁਧਰਮਵਾਦ ਦੇ ਨਾਂ ਤੇ ਰਾਜ ਕਰਦੇ ਹਾਕਮ ਆਪਣੇ ਵਿਸ਼ੇਸ਼ਧਰਮ ਦਾ ਖੁੱਲ੍ਹਾ ਪ੍ਰਚਾਰ ਕਰਦੇ ਹਨ ਹੋਰਨਾਂ ਧਰਮਾਂ ਨੂੰ ਮੰਨਣ ਵਾਲਿਆਂ ਅੰਦਰ ਵਿਰੋਧ ਭਾਵਨਾ ਖੜ੍ਹੀ ਕਰਦੇ ਹਨ। ਪਿਛਲੇ ਸਮੇਂ ਦੌਰਾਨ ਪੰਜਾਬ ਅੰਦਰ ਚਲੀ ਸਿੱਖ ਧਾਰਮਿਕ ਮੂਲਵਾਦ ਦੀ ਲਹਿਰ ਤੇ ਮੁਲਕ ਦੇ ਹੋਰਨਾਂ ਭਾਗਾਂ ਅੰਦਰ ਬਾਬਰੀ ਮਸਜਿਦ ਵਰਗੇ ਮਸਲਿਆਂ ਨੂੰ ਲੈ ਕੇ ਉਭਰਿਆ ਹਿੰਦੂ ਧਾਰਮਿਕ ਕੱਟੜਵਾਦ ਹਾਕਮਾਂ ਦੀ ਇਸੇ ਨੀਤੀ ਦਾ ਹੀ ਸਿੱਟਾ ਹੈ।

ਤੇ ਸਾਡੇ ਉਚੇਰੀ ਸਿੱਖਿਆ ਮੰਤਰੀ ਸ੍ਰੀ ਮਨਜੀਤ ਸਿੰਘ ਕਲਕੱਤਾ ਜੀ ਦੇ ਬਿਆਨ ਨੂੰ ਇਸੇ ਪ੍ਰਸੰਗ 'ਚ ਦੇਖਣਾ ਬਣਦਾ ਹੈ ਕਿ ਉਹ ਕਿਹੜੀ ਬੋਲੀ ਬੋਲ ਰਹੇ ਹਨ। ਧਰਮ ਰਾਂਹੀ ਨੈਤਿਕ/ਕੌਮੀ ਕਦਰਾਂ ਕੀਮਤਾਂ ਦੇ ਨਾਂ ਹੇਠ ਧਾਰਮਿਕ ਰੂੜੀਵਦਾ ਤੇ ਜਾਗੀਰੂ ਸਭਿਆਚਾਰਕ ਕਦਰਾਂ-ਕੀਮਤਾਂ ਨੂੰ ਪੁਨਰਸੁਰਜੀਤ ਕਰਨ ਦੇ ਉਪਰਾਲੇ ਕਰ ਰਹੇ ਹਨ ਕਿਉਂ ਕਿ ਧਾਰਮਿਕ ਸਿੱਖਿਆ ਦਾ ਸੰਕਲਪ ਜਾਗੀਰੂ ਆਰਥਿਕ ਸਮਾਜਿਕ ਪ੍ਰਬੰਧ ਦੀ ਹੀ ਉਪਜ ਹੈ। ਉਵੇਂ ਅਫਗਾਨਿਸਤਾਨ ਵਰਗੇ ਜਿਹੜੇ ਵੀ ਮੁਲਕ ਅੰਦਰ ਰਾਜ ਤੇ ਸਿੱਖਿਆ ਨੂੰ ਧਰਮ ਨਾਲ ਜੋੜਿਆ ਗਿਆ ਹੈ ਉਥੇ ਜਮਹੂਰੀ ਕਦਰਾਂ-ਕੀਮਤਾਂ ਦਾ ਸਿਰੇ ਦਾ ਘਾਣ ਕੀਤਾ ਜਾ ਰਿਹਾ ਹੈ।

**ਸੌੜੇ ਮਨੋਰਥ :-** ਸਾਡੇ ਹਾਕਮਾਂ ਨੂੰ ਤੇ ਨੀਤੀ ਘਾੜਿਆਂ ਨੂੰ ਅਜਿਹਾ ਕਰਨ ਦੀ ਜਰੂਰਤ ਕਿਉਂ ਖੜ੍ਹੀ ਹੁੰਦੀ ਹੈ ? ਇਹ ਸੁਆਲ ਵੀ ਘੋਖ ਦੀ ਮੰਗ ਕਰਦਾ ਹੈ। ਅਸਲ ਵਿਚ ਨੈਤਿਕਤਾ ਨੂੰ ਧਰਮ ਨਾਲ ਜੋੜਨਾ ਲੁਟੇਰੀਆਂ ਹਾਕਮ ਸ਼੍ਰੇਣੀਆਂ ਦੇ ਹਿੱਤਾਂ 'ਚ ਭੁਗਤਦਾ ਹੈ। ਇਉਂ ਕਰਕੇ ਉਹ ਲੋਕਾਂ ਨੂੰ ਇਹ ਭੁਲਾਉਣਾ ਚਾਹੁੰਦੇ ਹਨ ਤੇ ਇਸ ਗੱਲੋਂ ਗੁੰਮਰਾਹ ਕਰਨਾ ਚਾਹੁੰਦੇ ਹਨ ਕਿ ਸਾਡੇ ਸਮਾਜ ਅੰਦਰ ਨੈਤਿਕ ਕੀਮਤਾਂ ਦੇ ਨਿਘਾਰ ਦਾ ਇਹ ਸੰਕਟ ਇਸ ਲੁਟੇਰੇ ਆਰਥਿਕ ਸਮਾਜਿਕ ਪ੍ਰਬੰਧ ਸੰਕਟ ਦਾ ਹੀ ਇਜਹਾਰ ਹੈ ਜਿਸ ਲਈ ਹਾਕਮ ਜਮਾਤਾਂ ਖੁਦ ਜਿੰਮੇਵਾਰ ਹਨ ਜਿਨ੍ਹਾਂ ਦੀਆਂ ਲੋਕ ਵਿਰੋਧੀ ਨੀਤੀਆਂ ਕਾਰਨ ਸਮਾਜਿਕ, ਆਰਥਿਕ ਤੇ ਰਾਜਸੀ ਜੀਵਨ ਅੰਦਰ ਭ੍ਰਿਸ਼ਟਾਚਾਰ, ਰਿਸ਼ਵਤ ਖੋਰੀ, ਤੇ ਕੁਨਬਾਪ੍ਰਵਰੀ ਹੱਦਾਂ ਬੰਨ੍ਹੇ ਟੱਪ ਚੁੱਕਿਆਹੈ। ਵਿਧਾਇਕ ਤੇ ਵਜ਼ੀਰ ਵੀ ਵਿਕਾਊ ਸ਼ੈਅ ਬਣ ਚੁੱਕੇ ਹਨ। ਸਿੱਖਿਆ ਸਮੇਤ ਹਰ ਇੱਕ ਕਿੱਤਾ ਇਕ ਵਿਕਾਊ ਜਿਨਸ ਬਣ ਚੁੱਕਿਆ ਹੈ। ਸਾਡੀਆ ਪਾਰਲੀਮੈਂਟਰੀ ਸੰਸਥਾਵਾਂ ਲੜਖੜਾ ਰਹੀਆਂ ਹਨ। ਗੱਦੀ ਦੀ ਹਵਸ ਪਾਰਟੀਆਂ ਨੂੰ ਆਪਣੇ ਐਲਾਨੇ ਅਸੂਲਾਂ ਦਾ ਤਿਆਗ ਕਰਕੇ ਮੌਕਾਪ੍ਰਸਤੀ ਦੀ ਡੂੰਘੀ ਖੱਡ ਵਿਚ ਧੱਕ ਰਹੀ ਹੈ। ਇਸੇ ਆਰਥਿਕ-ਸਮਾਜਿਕ ਤੇ ਸਿਆਸੀ ਸੰਕਟ ਨੇ ਹੀ ਨੈਤਿਕ ਕਦਰਾਂ ਕੀਮਤਾਂ ਦੇ ਨਿਘਾਰ ਦੇ ਸੰਕਟ ਨੂੰ ਜਨਮ ਦਿੱਤਾ ਹੈ ਤੇ ਸਾਡੇ ਸਮਾਜ ਦਾ ਇਹੋ ਸੰਕਟ ਹੀ ਸਾਡੀ ਸਿੱਖਿਆ ਪ੍ਰਣਾਲੀ ਦੇ ਸੰਕਟ ਦਾ ਜਨਮਦਾਤਾ ਹੈ। ਇਸ ਸੰਕਟ ਨੂੰ ਸਾਡੀ ਸਿੱਖਿਆ ਪ੍ਰਣਾਲੀ ਅੰਦਰ ਧਾਰਮਿਕ ਸਿੱਖਿਆ ਸ਼ਾਮਲ ਕਰਕੇ ਜਾਂ ਪਾਠ-ਕਰਮ ਅੰਦਰ ਨੈਤਿਕ ਸਿੱਖਿਆ ਦੇ ਪਾਠ ਸ਼ਾਮਲ ਕਰਕੇ ਟਾਲਣ ਦਾ ਜਿਥੇ ਸਾਡੇ ਵਿਦਿਅਕ ਮਾਹਰ ਇਕ ਭਰਮਪਾਲ ਰਹੇ ਹਨ ਉਥੇ ਸਾਡੇ ਹਾਕਮ ਜਿਹਨਾਂ ਦਾ ਹਿੱਤ ਇਸ ਲੁਟੇਰੇ ਪ੍ਰਬੰਧ ਨੂੰ ਜਿਉਂ ਦਾ ਤਿਉਂ ਕਾਇਮ ਰੱਖਣਾ ਹੈ, ਇਉਂ ਪ੍ਰਚਾਰਦੇ ਇਕ ਮਕਾਰੀ ਭਰੀ ਚਾਲ ਚਲ ਰਹੇ ਹਨ। ਟੀ.ਵੀ. ਤੇ ਹੋਰ ਮੀਡੀਏ ਸਾਧਨਾਂ ਰਾਹੀਂ ਉਹ ਖੁਦ ਅਜਿਹੇ ਪ੍ਰਚਾਰ ਨੂੰ ਖੁੱਲ੍ਹ ਦੇ ਕੇ ਉਗਾਸਾਂ ਦੇ ਰਹੇ ਹਨ। ਜਦ ਜਥੇਦਾਰ ਤੋਤਾ ਸਿੰਘ ਜੀ, ਸਿੱਖਿਆ ਮੰਤਰੀ ਮੁੰਡੇ-ਕੁੜੀਆ ਦੀ ਸਹਿ ਸਿੱਖਿਆ ਵਾਲੇ ਸਕੂਲ ਖੋਲ੍ਹਣੇ ਬੰਦ ਕਰਕੇ ਨੈਤਿਕਤਾ 'ਚ ਆਈ ਗਿਰਾਵਟ ਨੂੰ ਦੂਰ ਕਰਨ ਦਾ ਸੁਝਾਅ ਦਿੰਦੇ ਹਨ ਤਾਂ ਉਹ ਨੈਤਿਕਤਾ ਨੂੰ ਸਿਰਫ ਸੈਕਸ ਨਾਲ ਸਬੰਧਤ ਮਾਮਲਿਆਂ ਤੱਕ ਹੀ ਸੀਮਤ ਕਰਦੇ ਹਨ, ਕਦਰਾਂ-ਕੀਮਤਾਂ ਦੀ ਉਕਤ ਕਿਸਮ ਦੀ ਗਿਰਾਵਟ ਉਨ੍ਹਾਂ ਲਈ ਅਜਿਹੇ ਹੋਰ ਪੈਠਕਾਰਾਂ ਲਈ ਨੈਤਿਕਤਾ ਦੀ ਗਿਰਾਵਟ ਦੇ ਘੇਰੇ 'ਚ ਨਹੀਂ ਆਉਂਦੀ। ਜਥੇਦਾਰ ਟੌਹੜਾ ਵਲੋਂ ਅਜਿਹੀ ਸੋਝੀ ਦੇਣ ਵਾਲੇ ਗੁਰਸਰਨ ਸਿੰਘ ਦੇ ਨਾਟਕ ਵਰਗੇ ਨਾਟਕਾਂ ਤੇ ਵਿਦਿਅਕ ਸੰਸਥਾਵਾਂ ਅੰਦਰ ਪਾਬੰਦੀ ਲਾਉਣ ਦੀ ਧਮਕੀ ਨੂੰ ਇਸੇ ਚੌਖਟੇ 'ਚ ਹੀ ਦੇਖਣਾ ਚਾਹੀਦਾ ਹੈ।

**ਨੈਤਿਕਤਾ ਦਾ ਮਾਪ ਦੰਡ :** ਉਂਵ ਵੀ ਸਦੀਵੀ ਤੇ ਅਮੂਰਤ ਨੈਤਿਕਤਾ ਤੇ ਸਦਾਚਾਰ ਨਾਂ ਦੀ ਕੋਈ ਸ਼ੈਅ ਨਹੀ ਹੈ। ਮਨੁੱਖੀ ਸਭਿਅਤਾ ਦਾ ਇਤਿਹਾਸ ਇਹ ਦਰਸਾਉਂਦਾ ਹੈ ਕਿ ਸਦਾਚਾਰ ਤੇ ਨੈਤਿਕਤਾ ਅਤੇ ਅਧਿਕਾਰਾਂ ਤੇ ਫਰਜਾਂ ਦਾ ਸੰਕਲਪ ਵੱਖ ਵੱਖ ਸਮੇਂ ਦੀਆ ਆਰਥਿਕ -ਸਮਾਜਿਕ ਹਾਲਤਾਂ ਦੀ ਤਰਜਮਾਨੀ ਹੀ ਕਰਦੇ ਹਨ। ਆਰਥਿਕ-

ਸਮਾਜਿਕ ਹਾਲਤਾਂ ਦੇ ਬਦਲਣ ਨਾਲ ਇਹ ਬਦਲਦੀਆਂ ਰਹਿੰਦੀਆਂ ਹਨ। ਪੁਰਾਤਨ ਕਬੀਲਾ ਸਭਿਆਚਾਰ ਦੀ ਆਪਣੀ ਨੈਤਿਕਤਾ ਤੇ ਸਦਾਚਾਰ ਸੀ। ਜਾਗੀਰੂ ਸਭਿਆਚਾਰ ਦੀ ਆਪਣੀ ਸੀ। ਪਰ ਕਿਸੇ ਸਮੇਂ ਜੋ ਨੈਤਿਕਤਾ ਤੇ ਸਦਾਚਾਰ ਸਭਿਅਤਾ ਦੇ ਵਿਕਾਸ 'ਚ ਸਹਾਈ ਹੋਇਆ ਸੀ ਉਹ ਬਦਲੀਆਂ ਹੋਈਆਂ ਆਰਥਿਕ ਸਮਾਜਿਕ ਪ੍ਰਸਥਿਤੀਆਂ ਅੰਦਰ ਸਭਿਅਤਾ ਦੇ ਵਿਕਾਸ 'ਚ ਰੋੜਾ ਬਣਦੀਆਂ ਰਹੀਆਂ ਹਨ ਤੇ ਉਨ੍ਹਾਂ ਨੂੰ ਬਦਲਕੇ ਨਵੀਂ ਨੈਤਿਕਤਾ ਤੇ ਸਦਾਚਾਰ ਪੈਦਾ ਕਰਨ ਦੀ ਲੋੜ ਬਣਦੀ ਰਹੀ ਹੈ। ਜਿਸ ਤਰ੍ਹਾਂ ਯੂਰਪ ਅੰਦਰ ਸਰਮਾਏਦਾਰੀ ਦੇ ਆਗਮਨ ਸਮੇਂ ਬਦਲੇ ਹੋਏ ਆਰਥਿਕ-ਸਮਾਜਿਕ ਹਾਲਤਾਂ ਦੀ ਲੋੜ ਅਨੁਸਾਰ ਵਿਗਿਆਨਕ ਤੇਂ ਉਦਯੋਗਿਕ ਇਨਕਲਾਬ ਤੋਂ ਪਹਿਲਾ ਸਮਾਜਿਕ ਸਭਿਆਚਾਰਕ ਉਭਾਰ (ਜਿਸ ਨੂੰ ਪੁਨਰ ਜਾਗਰਣ ਕਿਹਾ ਗਿਆ)ਆਇਆ ਜਿਸ ਨੇ ਪੁਰਾਤਨ ਜਾਗੀਰੂ ਧਾਰਮਿਕ ਕਦਰਾਂ-ਕੀਮਤਾਂ ਨੂੰ ਢਾਹ ਕੇ ਜਮਹੂਰੀਅਤ, ਮਾਨਵਤਾ ਤੇ ਕੌਮੀਅਤ ਦੇ ਅਧਾਰਤ ਨਵੀਆ ਕਦਰਾਂ ਕੀਮਤਾਂ ਉਸਾਰੀਆਂ। ਉਸ ਸਮੇ ਜਿਹੜੇ ਲੋਕ ਸਮਾਜ, ਰਾਜਨੀਤੀ ਤੇ ਸਿੱਖਿਆ ਅੰਦਰ ਧਰਮ ਨਿਰਪੱਖਤਾ ਲਈ ਲੜੇ ਉਨ੍ਹਾਂ ਨੇ ਨਾਲ ਹੀ ਨਵੀਂ ਤੇ ਉਚੇਰੀ ਨੈਤਿਕਤਾ ਵਾਲੇ ਪਾਤਰ ਵੀ ਪੈਦਾ ਕਰਨ 'ਚ ਯੋਗਦਾਨ ਪਾਇਆ। ਸਾਡੇ ਭਾਰਤ ਅੰਦਰ ਵੀ ਕੌਮੀ ਆਜ਼ਾਦੀ ਦੇ ਸ਼ਹੀਦ ਭਗਤ ਸਿੰਘ ਵਰਗੇ ਇਨਕਲਾਬੀ ਤੇ ਕੌਮੀ ਹੀਰੇ ਜਿਹੜੇ ਕਿਸੇ ਵੀ ਧਾਰਮਿਕ ਅਕੀਦੇ ਵਿਚ ਵਿਸ਼ਵਾਸ਼ ਨਹੀਂ ਸਨ ਰੱਖਦੇ, ਜਿਸ ਨੇ ਫਾਂਸੀ ਲੱਗਣ ਤੋਂ ਪਹਿਲਾਂ ਐਲਾਨ ਕੀਤਾ ਸੀ ਕਿ "ਮੈਂ ਨਾਸਤਿਕ ਹਾਂ", ਕੀ ਉਚੇਰੀ ਨੈਤਿਕਤਾ ਦੀ ਜਿਉਂਦੀ ਜਾਗਦੀ ਮਿਸਾਲ ਨਹੀਂ ਸਨ ? ਇਸ ਤੋਂ ਬਿਨਾਂ ਵੀ ਰੂਸ,ਚੀਨ ਤੇ ਵੀਤਨਾਮ ਦੇ ਇਨਕਲਾਬਾਂ ਅੰਦਰ ਕਮਿਊਨਿਸਟ ਪਾਰਟੀਆਂ ਦੀ ਅਗਵਾਈ ਹੇਠ ਆਪਣੀ ਕੌਮ ਦੀ ਅਜ਼ਾਦੀ ਅਥਾਹ ਕੁਰਬਾਨੀਆਂ ਕਰਨ ਵਾਲੇ ਤੇ ਅੱਜ ਵੀ ਆਪਣੀ ਕੌਮੀ ਮੁਕਤੀ ਲਈ ਜੂਝ ਰਹੇ ਲੋਕ ਕੀ ਉਹ ਸਾਰੇ ਇਸ ਕਾਰਨ ਨੈਤਿਕਤਾ ਤੋਂ ਸੱਖਣੇ ਕਹੇ ਜਾ ਸਕਦੇ ਹਨ ਕਿ ਉਨ੍ਹਾਂ ਨੇ ਆਪਣੇ ਆਦਰਸ਼ ਦੀ ਪੂਰਤੀ ਲਈ ਧਰਮ ਤੋਂ ਪ੍ਰੇਰਣਾ ਨਹੀਂ ਲਈ, ਧਰਮ ਤੋਂ ਵੱਖ ਹੋ ਕੇ ਲੜੇ। ਇਥੋਂ ਤੱਕ ਕਿ ਰਾਬਿੰਦਰ ਨਾਥ ਟੈਗੋਰ ਵਰਗੇ ਵਿਦਵਾਨ ਨੇ ਵੀ ਜਿਹੜਾ ਖੁਦ ਧਾਰਮਿਕ ਵਿਸ਼ਵਾਸ਼ ਵਾਲਾ ਸੀ, ਸਿੱਖਿਆ ਅੰਦਰ ਧਰਮ ਦੀ ਦਖਲ ਅੰਦਾਜੀ ਦਾ ਵਿਰੋਧ ਕੀਤਾ ਸੀ ਤੇ ਕਿਹਾ ਸੀ ਕਿ ਬਦਲੀਆਂ ਹਾਲਤਾਂ ਅੰਦਰ "ਸਿੱਖਿਆ ਨੂੰ ਹੁਣ ਧਾਰਮਿਕ ਹਸਤੀਆਂ ਦੁਆਰਾ ਖਿੱਚੀਆਂ ਹੱਦਬੰਦੀਆਂ ਦੇ ਅੰਦਰ ਕੈਦ ਨਹੀਂ ਕੀਤਾ ਜਾ ਸਕਦਾ।"

ਪਰ ਹੁਣ ਬਦਲੇ ਹੋਏ ਹਾਲਤ ਅਨੁਸਾਰ ਸਰਮਾਏਦਾਰੀ ਵੀ ਜਿਹੜੀ ਕਿਸੇ ਸਮੇਂ ਆਪਣੇ ਵਿਕਾਸ ਖਾਤਰ ਜਾਗੀਰੂ ਧਾਰਮਿਕ ਕਦਰਾਂ ਕੀਮਤਾ ਵਿਰੁੱਧ ਧਰਮਨਿਰਪੱਖਤਾ ਤੇ ਵਿਗਿਆਨਕ ਸੋਚ ਖਾਤਰ ਲੜੀ ਸੀ, ਖੁਦ ਆਪਣੇ ਸੰਕਟ ਨੂੰ ਟਾਲਣ ਤੇ ਆਪਦੇ ਢੌਂਹਦੇ ਕਿੰਗਰਿਆਂ ਨੂੰ ਬਚਾਉਣ ਲਈ ਵਿਗਿਆਨ ਤੇ ਲੋਕਾਂ ਅੰਦਰ ਵਿਗਿਆਨਕ ਵਿਚਾਰ ਧਾਰਾ ਦੇ ਫੈਲਣ ਤੋਂ ਰਹਿੰਦੀ ਹੈ। ਇੰਗਲੈਂਡ, ਫਰਾਂਸ ਤੇ ਅਮਰੀਕਾ ਵਰਗੇ ਵਿਕਸਤ ਸਰਮਾਏਦਾਰਾਂ ਮੁਲਕਾਂ ਅੰਦਰ ਵੀ ਜਿਹਨਾਂ ਦਾ ਧਰਮ ਨਿਰਪੇਖਤਾ ਦੀ ਲਹਿਰ ਦਾ ਇਕ ਅਮੀਰ ਵਿਰਸਾ ਹੈ, ਨਿੱਜੀ ਤੇ ਰਾਜਸੀ ਸੰਸਥਾਵਾਂ ਵਲੋਂ ਧਾਰਮਿਕ. -ਪੁਨਰਸੁਰਜੀਤੀ ਨੂੰ ਉਤਸ਼ਾਹਿਤ ਕੀਤਾ ਜਾ ਰਿਹਾ ਹੈ। ਆਪਣੀਆਂ ਹੀ ਪੈਦਾ ਕੀਤੀਆਂ ਕਦਰਾਂ-ਕੀਮਤਾਂ ਨੂੰ ਤਿਆਗਿਆ ਜਾ ਰਿਹਾ ਹੈ। ਇਸੇ ਨੀਤੀ ਤਹਿਤ ਹੀ ਸਾਡੇ ਕੋਠਾਰੀ ਕਮਿਸ਼ਨ ਨੂੰ "ਵਿਗਿਆਨ ਤੇ ਤਕਨਾਲੋਜੀ ਰਾਹੀਂ ਹਾਸਲ ਕੀਤੇ ਗਿਆਨ ਤੇ ਕਲਾ-ਕੁਸ਼ਲਤਾ ਨੂੰ ਸਦਾਚਾਰ ਤੇ ਧਰਮ ਨਾਲ ਜੁੜੀਆਂ ਕਦਰਾਂ-ਕੀਮਤਾਂ ਤੇ ਡੂੰਘਾਈਆਂ ਨਾਲ ਮੇਲਣਾ" ਜਰੂਰੀ ਜਾਪਦਾ ਹੈ ਤੇ ਅਜਿਹੇ ਯਤਨਾਂ ਨੂੰ ਆਪਣੇ ਸਮੇਂ ਦੇ ਮਹਾਨ ਫਿਲਾਸਫਰ/ਵਿਦਵਾਨ ਬਰਟਰੰਡਰਸਨ ਨੇ ਹਾਕਮ ਜਮਾਤਾਂ ਦੀ 'ਵਿਦਿਆਰਥੀਆਂਨੂੰ ਸੋਚਣ ਦੀ ਆਦਤ ਤੋਂ ਵਾਂਝਿਆ ਕਰਨ ਦੀ ਇਕ ਸਾਜਸ' ਗਰਦਾਨਿਆ ਸੀ।

ਇਸ ਲਈ ਜਿਹੜੇ ਵੀ ਇਸ ਹਕੀਕਤ ਨੂੰ ਸਮਝਣ ਤੋਂ ਅਸਮੱਰਥ ਹਨ ਕਿ ਮੌਜੂਦਾ ਸਦਾਚਾਰਕ ਨੈਤਿਕ ਨਿਘਾਰ ਇਸ ਸੰਕਟਮਈ ਲੁਟੇਰੇ ਆਰਥਿਕ-ਸਮਾਜਿਕ ਪ੍ਰਬੰਧ ਦੀ ਉਪਜ ਤੇ ਦੇਣ ਹੈ। ਜਿਹੜਾ ਲੋਕਾਂ ਦੀ ਨੈਤਿਕਤਾ ਨੂੰ ਡੇਗ ਕੇ ਉਨ੍ਹਾਂ ਅੰਦਰਲੇ ਬੇਇਨਸਾਫੀ ਤੇ ਧੱਕੇ ਵਿਰੁੱਧ ਲੜਨ ਵਾਲੇ ਕਣ ਨੂੰ ਮਾਰਨ ਤੇ ਉਤਾਰੂ ਹੈ ਅਤੇ ਨਵੇਂ ਲੁੱਟ ਰਹਿਤ ਸਮਾਜ ਦੀ ਸਿਰਜਣਾ ਲਈ ਲੋਕਾਂ ਦੇ ਨੈਤਿਕ ਪੱਧਰ ਨੂੰ ਉੱਚਾ ਚੁੱਕਣ ਲਈ ਨਵੀਆਂ ਕਦਰਾਂ-ਕੀਮਤਾਂ ਦਾ ਪੂਰ ਪੈਦਾ ਕਰਨ ਦੀ ਜਰੂਰਤ ਹੈ ਉਹ ਲੋਕ ਨਿਰਾਸ਼ਤਾਂ 'ਚੋਂ ਹੀ ਧਰਮ ਵਿੱਚੋਂ ਨੈਤਿਕਤਾ ਤੇ ਕਦਰਾਂ-ਕੀਮਤਾਂ ਪੈਦਾ ਕਰਨ ਦੀ ਝਾਕ ਰੱਖਦੇ ਹਨ।

---0---

ਮਿੰਨੀ ਕਹਾਣੀ

## ਬਾਬਾ ਜੀ ਬੋਲੇ

ਅਸ਼ਵਨੀ ਰਾਣਾ

ਇਕ ਵਾਰ ਮੈਂ ਸਕੂਲ ਤੋਂ ਆਇਆ ਸਾਂ। ਜਦੋਂ ਮੈਂ ਪਿੰਡ ਵਿੱਚ ਦਾਖਲ ਹੋਇਆ ਤਾਂ ਵੇਖਿਆ ਕਿ ਇੱਕ ਸਾਧ ਚਾਰ ਪੰਜ ਬੁੱਢਿਆਂ ਅਤੇ ਔਰਤਾਂ ਨੂੰ ਦੁਆਲੇ ਬਿਠਾਈ ਬੈਠਾ ਸੀ। ਮੈਂ ਬਾਬੇ ਨੂੰ ਪੁੱਛਿਆ, "ਥੋਡੇ ਕੋਲ ਅਜੇਹਾ ਕੀ ਹੈ ਜੋ ਤੁਸੀਂ ਇੰਨਾਂ ਨੂੰ ਮਗਰ ਲਾਈ ਫਿਰਦੇ ਹੋ ? ਮੈਨੂੰ ਦਿਖਾਓ।" ਬਾਬੇ ਨੇ ਡੱਬੀ ਵਿੱਚੋ ਸੰਧੂਰ ਰੰਗਿਆ ਇਕ ਪੱਥਰ ਜਿਹਾ ਚੁੱਕਿਅ।" ਤੇ ਬਾਬਾ ਜੀ ਬੋਲਣ ਲੱਗੇ, 'ਜੇ ਇਸ ਨੂੰ ਤੁਸੀਂ ਮੱਥੇ ਤੇ ਲਾ ਲਓ ਤਾ ਇਸ ਨਾਲ ਬੁਖਾਰ ਜ਼ੁਕਾਮ ਅਤੇ ਸਿਰ ਦਰਦ ਬਿਲਕੁੱਲ ਹੀ ਹਟ ਜਾਂਦਾ ਹੈ। ਰੋਗ ਨਵਿਰਤ ਹੋ ਜਾਂਦੇ ਹਨ।"

ਕੁਝ ਦਿਨ ਗੁਜ਼ਰ ਗਏ। ਇਕ ਦਿਨ ਉਹੀ ਬਾਬਾ ਫਿਰ ਮਿਲਿਆ। ਪਰ ਬਾਬਾ ਚੜ੍ਹਦੀਆਂ ਕਲਾਂ ਵਿੱਚ ਨਹੀਂ ਸੀ। ਮੈਂ ਆਖਿਆ, " ਬਾਬਾ ਜੀ ਤੁਹਾਡੇ ਕੋਲ ਕੋਹੀ ਹੋਰ ਕਰਾਮਾਤੀ ਚੀਜ਼ ਹੈ, ਦਿਖਾਓ ।"

" ਮੇਰੀ ਸਿਹਤ ਅੱਜ ਠੀਕ ਨਹੀਂ। ਮੈਨੂੰ ਬੁਖ਼ਾਰ ਹੈ। ਫਿਰ ਕਿਸੇ ਦਿਨ ਦਿਖਾਵਾਂਗਾ। ਬਾਬਾ ਜੀ ਬੋਲੇ।

----0---



# ਤੁਸੀਂ ਕੀ ਜਾਣਦੇ ਸੀ

ਵਿਗਿਆਨਕ ਜਾਣਕਾਰੀ ਦੀ ਪਰਖ ਦੇ ਇਸ ਕਾਲਮ ਤਹਿਤ ਪਿਛਲੇ ਅੰਕ ਵਿਚ ਪੁੱਛੇ ਗਏ ਸਵਾਲਾਂ ਦਾ ਜਵਾਬ ਭੇਜਣ ਵਾਲੇ ਬੱਚਿਆਂ ਵਿਚੋਂ 7 ਜਾਂ ਇਸ ਤੋਂ ਵੱਧ ਅੰਕ ਪ੍ਰਾਪਤ ਕਰਨ ਵਾਲੇ ਬੱਚਿਆਂ ਦੇ ਨਾਮ ਹੇਠ ਲਿਖੇ ਅਨੁਸਾਰ ਹਨ।

1. ਅਸ਼ੀਸ ਬਾਹੀਆ, ਸ਼੍ਰੇਣੀ +1 ਰਾਮਪੁਰਾਫੂਲ।
2. ਗੁਰਪ੍ਰੀਤ ਸਿੰਘ, ਵਾਲੀਆ, ਸ਼੍ਰੇਣੀ ਅੱਠਵੀਂ, ਜਵਾਹਰ ਨਵੋਦਿਆ ਵਿਦਿਆਲਿਆ, ਲੌਂਗੋਵਾਲ।
3. ਸਨੇਹਪਾਲ ਸਿੰਘ, ਸ਼੍ਰੇਣੀ ਛੇਵੀਂ, ਗੁਰੂ ਨਾਨਕਦੇਵ ਪਬਲਿਕ ਸਕੂਲ, ਬਠਿੰਡਾ।
4. ਗੁਰਪ੍ਰੀਤ 'ਬੰਟੀ', ਸ਼੍ਰੇਣੀ ਦਸਵੀਂ, ਸਰਕਾਰੀ ਹਾਈ ਸਕੂਲ ਮੀਰਪੁਰ ਕਲਾਂ (ਮਾਨਸਾ)
5. ਹਰਬੰਸ ਸਿੰਘ, ਸ਼੍ਰੇਣੀ +1, ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਡੇਹਲੋਂ।
6. ਅੰਕੁਰ, ਸ਼੍ਰੇਣੀ ਸੱਤਵੀਂ, ਮਾਲਵਾ ਖਾਲਸਾ ਹਾਈ ਸਕੂਲ ਧੂਰੀ।
7. ਬਲਜਿੰਦਰ ਸਿੰਘ, ਸ਼੍ਰੇਣੀ ਦਸਵੀਂ, ਸਰਕਾਰੀ ਹਾਈ ਸਕੂਲ, ਮੀਰਪੁਰ ਕਲਾਂ।
8. ਸੰਦਲਜੋਤ ਕੌਰ 'ਜਯੋਤੀ', ਸ਼੍ਰੇਣੀ ਛੇਵੀਂ , ਸਰਕਾਰੀ ਮਿਡਲ ਸਕੂਲ ਮੰਡਵਾਲਾ (ਫਰੀਦਕੋਟ)
9. ਵਿਸ਼ਵਦੀਪ, ਸ਼੍ਰੇਣੀ ਦਸਵ਼ੀ, ਸ. ਸੀ. ਸੈ. ਸਕੂਲ (ਲੜਕੇ) ਲਹਿਰਾਗਾਗਾ (ਸੰਗਰੂਰ)
10. ਕੁਲਦੀਪ ਕੌਰ, ਸ਼੍ਰੇਣੀ +1, ਸ. ਸੀ. ਸੈ.ਸਕੂਲ ਨਿਹਾਲੂਵਾਲਾ (ਜਲੰਧਰ)
11. ਰਜਨੀਬਾਲਾ, ਸ਼੍ਰੇਣੀ ਦਸਵੀਂ, ਸਰਕਾਰੀ ਕੰਨਿਆ ਸੀ. ਸੈ. ਸਕੂਲ ਅਬਹੋਰ।
12. ਬਾਲਕਿਸ਼ਨ ਸ. ਹਾਈ ਸਕੂਲ ਦਵਾਰਕਾ, ਜਿਲ੍ਹਾ ਭਿਵਾਨੀ (ਹਰਿਆਣਾ)

ਇਸ ਕਾਲਮ ਤਹਿਤ ਪਿਛਲੇ ਇੱਕ ਸਾਲ ਦੌਰਾਨ ਦੋ ਵਿਦਿਆਰਥੀਆਂ ਦੀ ਕਾਰਗੁਜਾਰੀ ਵਿਸ਼ੇਸ਼ ਤੌਰ ਤੇ ਵਧੀਆ ਰਹੀ। ਇਹ ਲਗਾਤਾਰ ਪਹਿਲੇ ਪੰਜ ਸਥਾਨਾਂ ਵਿੱਚ ਆਉਂਦੇ ਰਹੇ। ਇਸ ਲਈ ਇਹਨ੍ਹਾਂ ਨੂੰ 29 ਮਾਰਚ ਨੂੰ ਮੰਡੀ ਲਾਧੂਕਾ ਜਿਲ੍ਹਾ ਫਿਰੋਜ਼ਪੁਰ ਵ੍ਰਿਖੇ ਹੋ ਰਹੇ ਸਲਾਨਾ ਤਰਕਸ਼ੀਲ ਮੇਲੇ ਤੇ ਵਿਸ਼ੇਸ਼ ਇਨਾਮ ਚਿੰਨ੍ਹ ਭੇਟ ਕੀਤਾ ਜਾਵੇਗਾ। ਸੋ ਇਹਨਾਂ ਨੂੰ ਸਲਾਨਾ ਤਰਕਸ਼ੀਲ ਮੇਲੇ ਤੇ ਪਹੁੰਚਣ ਦੀ ਅਪੀਲ ਕੀਤੀ ਜਾਂਦੀ ਹੈ। ਇਹ ਵਿਦਿਆਰਥੀ ਹਨ :

1. ਸਨੇਹਪਾਲ ਸਿੰਘ, ਗੁਰਨਾਨਕ ਦੇਵ ਪਬਲਿਕ ਸਕੂਲ ਬਠਿੰਡਾ।
2. ਅਸ਼ੀਸ ਬਾਹੀਆ ਰਾਮਪੁਰਾਫੂਲ।

ਤਰਕਸ਼ੀਲ ਦੇ ਪਿਛਲੇ ਅੰਕ ਵਿਚ ਪੁੱਛੇ ਗਏ ਸਵਾਲਾਂ ਦੇ ਠੀਕ ਜਵਾਬ ਹੇਠ ਲਿਖੇ ਅਨੁਸਾਰ ਹਨ :

1. ਧਰਤੀ ਦੀ ਪੇਪੜੀ ਵਿੱਚ ਸਭ ਤੋਂ ਵੱਧ ਮਾਤਰਾ ਵਿਚ ਮਿਲਣ ਵਾਲੀ ਧਾਤ ਐਲੂਮੀਨੀਅਮ ਹੈ।
2. ਨਿੰਬੂ ਜਾਤੀ ਦੇ ਫਲਾਂ ਵਿੱਚ ਵਿਟਾਮਿਨ ਸੀ ਹੁੰਦਾ ਹੈ।
3. ਧਰਤੀ ਤੋਂ ਕਿਸੇ ਵਸਤੂ ਨੂੰ ਪੁਲਾੜ ਵਿਚ ਪਹੁੰਚਾਉਣ ਲਈ ਘੱਟੋ-ਘੱਟ 11.16 ਕਿਲੋ ਮੀਟਰ ਪ੍ਰਤੀ ਸੈਕਿੰਡ ਦੀ ਗਤੀ ਦੇਣ ਦੀ ਲੋੜ ਹੁੰਦੀ ਹੈ।
4. ਹਾਈਡਰੋਜਨ ਤੱਤ ਦੇ ਪ੍ਰਮਾਣੂ ਵਿੱਚ ਕੋਈ ਨਿਊਟਰਾਨ ਨਹੀਂ ਹੁੰਦਾ।
5. ਬਰਫ ਵਿੱਚ ਲੂਣ ਮਿਲਾਉਣ ਨਾਲ ਇਸ ਦਾ ਪਿਘਲਾਉ ਦਰਜਾ ਸ਼ੁੱਧ ਬਰਫ ਦੇ ਮੁਕਾਬਲੇ ਬਹੁਤ ਨੀਵਾਂ ਹੋ ਜਾਂਦਾ ਹੈ ਸਿੱਟੇ ਵਜੋਂ ਬਰਫ ਅਤੇ ਲੂਣ ਦੇ ਮਿਸ਼ਰਣ ਦਾ ਤਾਪਮਾਨ $-22^{0}$ C ਦੇ ਲਗੱਭਗ ਹੁੰਦਾਹੈ। ਇਸ ਕਾਰਣ ਬਰਫ ਅਤੇ ਲੂਣ ਦੇ ਮਿਸ਼ਰਣ ਨੂੰ ਕੁਲਫੀਆਂ ਜਾਂ ਆਈਸ ਕਰੀਮ ਜਮਾਉਣ ਲਈ ਵਰਤਿਆ ਜਾਂਦਾ ਹੈ।
6. ਚੰਦਰਮਾ ਉਪਰ ਵਾਯੂਮੰਡਲ ਨਾ ਹੋਣ ਕਾਰਨ ਚੰਦਰਮਾ ਤੋਂ ਆਕਾਸ਼ ਕਾਲਾ ਦਿਖਾਈ ਦਿੰਦਾ ਹੈ।
7. ਉਚੇ ਪਹਾੜਾਂ ਉਪਰ ਵਾਯੂਮੰਡਲ ਦਾ ਦਬਾਅ ਕਾਫੀ ਘੱਟ ਜਾਂਦਾ ਹੈ ਪ੍ਰੰਤੂ ਮਨੁੱਖੀ ਸਰੀਰ ਦਾ ਅੰਦਰਲਾ ਦਬਾਉ ਉਨਾਂ ਹੀ ਰਹਿੰਦਾ ਹੈ। ਅੰਦਰਲੇ ਅਤੇ ਬਾਹਰਲੇ ਦਬਾਅ ਵਿਚ ਅੰਤਰ ਵੱਧ ਜਾਣ ਕਾਰਣ ਕੁਝ ਖੂਨ ਦੀਆਂ ਨਾੜੀਆਂ ਫੱਟ ਜਾਂਦੀਆਂ ਹਨ ਜਿਸ ਦੇ ਸਿੱਟੇ ਵਜੋਂ ਉਚੇ ਪਹਾੜਾਂ ਤੇ ਚੜ੍ਹਨ ਵਾਲਿਆਂ ਦੀ ਨਕਸੀਰ ਫੁੱਟ ਜਾਂਦੀ ਹੈ।
8. ਟੈਲੀਫੋਨ ਦੀ ਕਾਢ ਗਰਾਹਮ ਬੈੱਲ ਨੇ ਕੱਢੀ ਸੀ।
9. ਬਿਜਲੀ ਦੇ ਬਲਬ ਵਿੱਚ ਆਰਗਾਨ ਨਾਮ ਅਕ੍ਰਿਆਸ਼ੀਲ ਗੈਸ ਭਰੀ ਹੁੰਦੀ ਹੈ। ਜੇ ਅਜਿਹੀ ਗੈਸ ਨਾ ਭਰੀ ਹੋਵੇ ਤਾਂ ਬਲਬ ਦਾ ਫਿਲਾਮੈਂਟ ਗਰਮ ਹੋਣ ਤੇ ਹਵਾ ਵਿਚਲੀ ਆਕਸੀਜਨ ਨਾਲ ਕ੍ਰਿਆ ਕਰਕੇ ਖਤਮ ਹੋ ਜਾਵੇਗਾ।
10. ਪ੍ਰਿਥਵੀ ਦੇ ਦੱਖਣੀ ਧਰੁਵ ਤੇ ਠੋਸ ਧਰਤੀ ਹੈ ਅਤੇ ਇਸ ਜ਼ਮੀਨੀ ਟੁਕੜੇ ਦਾ ਨਾਮ ਐਟਾਰਕਟਿਕਾ ਹੈ।

### ਲਾਈਫ ਮੈਂਬਰਸ਼ਿਪ ਸਫਾ 35 ਦਾ ਬਾਕੀ

485 ਸਰਪੰਚ ਗਰਾਮ ਪੰਚਾਇਤ ਰੁਮਾਣਾ ਅਲਬੇਲ ਸਿੰਘ,ਜਿਲ੍ਹਾ ਫਰੀਦਕੋਟ।
486 ਸਰਪੰਚ ਗਰਾਮ ਪੰਚਾਇਤ ਮੜਾਕ,ਜਿਲ੍ਹਾ ਫਰੀਦਕੋਟ।
487 ਸਰਪੰਚ ਗਰਾਮ ਪੰਚਾਇਤ ਰੁਮਾਣਾ ਅਜੀਤ ਸਿੰਘ,ਜਿਲ੍ਹਾ ਫਰੀਦਕੋਟ।
488 ਸਰਪੰਚ ਗਰਾਮ ਪੰਚਾਇਤ ਵਾਂਦਰ ਜਟਾਣਾ,ਜਿਲ੍ਹਾ ਫਰੀਦਕੋਟ।



ਬਾਰ੍ਹਵੇਂ ਤਰਕਸ਼ੀਲ ਡੈਲੀਗੇਟ ਵਿਚ ਹਾਜਰ ਡੈਲੀਗੇਟ ਅਤੇ ਪ੍ਰਧਾਨਗੀ ਮੰਡਲ ਵਿੱਚ ਬੈਠੇ ਮੁੱਖਮਹਿਮਾਨ।

If undelivered please return to :

**Tarksheel**

**Near Bus Stand,**
**Ludhiana.**

**BOOK POST**

(Printed Matter)

**TO** ..............................................................

..............................................................

..............................................................

..............................................................